# ਵਰਿਆਮ

ਅਕਤੂਬਰ ੧੯੯੪

ਪਰਜਾਪਤੀ ਦੀਆ ਤਿੰਨ ਸੰਤਾਨਾਂ ਆਪਣੇ ਪਿਤਾ ਪਰਜਾਪਤੀ ਕੋਲ ਬ੍ਰਹਮਚਾਰੀ ਬਣ ਕੇ ਰਹਿਣ ਲੱਗੀਆਂ। ਇਹ ਤਿੰਨ ਸੰਤਾਨਾਂ—ਦੇਵਤਾ, ਮਨੁੱਖ ਤੇ ਅਸੁਰ ਹਨ। ਦੇਵਤਿਆਂ ਨੇ ਬ੍ਰਹਮਚਰਯ ਦਾ ਪਾਲਣ ਕਰਨ ਤੋਂ ਬਾਅਦ ਪਰਜਾਪਤੀ ਨੂੰ ਕਿਹਾ : "ਤੁਸੀਂ ਸਾਨੂੰ ਉਪਦੇਸ਼ ਦਿਓ।" ਪਰਜਾਪਤੀ ਨੇ ਉਹਨਾਂ ਨੂੰ 'ਦ' ਅੱਖਰ ਕਿਹਾ, ਅਤੇ ਉਹਨਾਂ ਨੂੰ ਇਹ ਵੀ ਕਿਹਾ ਕਿ ਇਸ ਦਾ ਭਾਵ ਆਪੇ ਸਮਝ ਲਓ। ਦੇਵਤਿਆਂ ਨੇ ਕਿਹਾ : "ਅਸੀਂ ਇਸ ਦਾ ਭਾਵ ਸਮਝ ਲਿਆ ਹੈ, ਤੁਸੀਂ ਸਾਨੂੰ 'ਦਮਨ' ਦਾ ਉਪਦੇਸ਼ ਦੇ ਰਹੇ ਹੋ।" ਪਰਜਾਪਤੀ ਨੇ ਕਿਹਾ : "ਠੀਕ ਹੈ, ਤੁਸੀਂ ਠੀਕ ਅਰਥ ਸਮਝੇ ਹੋ।"

ਫਿਰ ਪਰਜਾਪਤੀ ਨੂੰ ਮਨੁੱਖਾਂ ਨੇ ਕਿਹਾ : "ਤੁਸੀਂ ਸਾਨੂੰ ਉਪਦੇਸ਼ ਦਿਓ।" ਪਰਜਾਪਤੀ ਨੇ ਉਨ੍ਹਾਂ ਨੂੰ ਵੀ 'ਦ' ਕਿਹਾ ਅਤੇ ਉਨ੍ਹਾਂ ਨੂੰ ਇਹ ਵੀ ਕਿਹਾ ਕਿ ਇਸ ਦਾ ਭ ਵ ਆਪੇ ਸਮਝ ਲਓ। ਮਨੁੱਖਾਂ ਨੇ ਕਿਹਾ ਕਿ "ਅਸੀਂ ਇਸ ਦਾ ਭਾਵ ਸਮਝ ਲਿਆ ਹੈ। ਤੁਸੀਂ ਸਾਨੂੰ 'ਦਾਨ' ਦਾ ਉਪਦੇਸ਼ ਦੇ ਰਹੇ ਹੋ।"

ਫਿਰ ਪਰਜਾਪਤੀ ਨੂੰ ਅਸੁਰਾਂ ਨੇ ਕਿਹਾ : "ਤੁਸੀਂ ਸਾਨੂੰ ਉਪਦੇਸ਼ ਦਿਓ।" ਪਰਜਾਪਤੀ ਨੇ ਉਹਨਾਂ ਨੂੰ ਵੀ 'ਦ' ਕਿਹਾ ਅਤੇ ਉਨ੍ਹਾਂ ਨੂੰ ਇਹ ਕਿਹਾ ਕਿ ਇਸ ਦਾ ਭਾਵ ਆਪੇ ਸਮਝ ਲਓ। ਅਸੁਰਾਂ ਨੇ ਕਿਹਾ ਕਿ "ਅਸੀਂ ਇਸ ਦਾ ਭਾਵ ਸਮਝ ਲਿਆ ਹੈ। ਤੁਸੀਂ ਸਾਨੂੰ 'ਦਇਆ' ਦਾ ਉਪਦੇਸ਼ ਦੇ ਰਹੇ ਹੋ।" ਫਿਰ ਪਰਜਾਪਤੀ ਨੇ ਕਿਹਾ "ਠੀਕ ਹੈ, ਤੁਸੀਂ ਠੀਕ ਅਰਥ ਸਮਝੇ ਹੋ।"

ਇਸ ਤਰ੍ਹਾਂ, ਇਹ ਦੈਵੀ ਵਾਕ ਹੀ ਅਨੁਵਾਦ ਕਰਦਾ ਹੈ, ਜਦੋਂ ਇਹ ਬਿਜਲੀ ਗਰਜਦੀ ਹੈ ਤਾਂ 'ਦ-ਦ-ਦ' ਕਹਿੰਦੀ ਹੈ। ਇਸ ਦਾ ਭਾਵ ਹੈ ਕਿ ਆਪਣੇ ਆਪ ਤੇ ਦਮਨ ਜਾਂ ਕਾਬੂ ਰੱਖੋ, ਯੋਗ ਵਿਅਕਤੀਆਂ ਨੂੰ ਦਾਨ ਦਿਓ ਅਤੇ ਜੀਵਾਂ ਤੇ ਦਇਆ ਕਰੋ। ਇਸ ਤਰ੍ਹਾਂ ਗੁਰੂ ਇਨ੍ਹਾਂ ਤਿੰਨਾਂ—ਦਮਨ, ਦਾਨ ਤੇ ਦਇਆ—ਦੀ ਸਿੱਖਿਆ ਮਨੁੱਖਾਂ ਨੂੰ ਦੇਵੇ।

—ਬ੍ਰਿਹਦਾਰਣਿਅਕ ਉਪਨਿਸ਼ਦ

Wishing You

**Health, Happiness**

**&**

**Prosperity**

# Saluja's



**SALUJA MOTORS**

(MARUTI Authorised Service Station)

140 & 143, Industrial Area—II

Ramdarbar, CHANDIGARH.

Phone : 603832, 604754

**SALUJA AUTOMOBILES**

(DCM TYOTA Dealers)

Workshop : C–43, Industrial Area,

Phase –III, MOHALI (Punjab)

Phone : 575231

H.O. : 140, Industrial Area,

Phase II, Chandigarh




(1982-1983)

# JAYSON®

ELECTRIC MOTORS

FOR Agriculture, Domestic and Industrial Uses

EXHAUST FANS
9",12",15",18",24"
Our Range includes
ELECTRIC MOTORS
From 1/4 to 3 H.P. Single
Phase and 1/12 H.P to
30 H.P. 3 Phase
Mono Block & Jet Pumps
1/2 H.P., 1 H.P., 2 H.P., 3 H.P.
Electric Motors can also
be made according to
Customer's Specifications



FLANGE MOUNTED



JET PUMP



MONO BLOCK



ELECTRIC MOTOR

ONE YEAR GUARANTEE AGAINST ALL MANUFACTURING DEFECTS

Manufactured by:

**Jayson Electric Co. (Regd.)**

WH-2, Phase-1, Sat Guru Ram Singh Marg.
Maya Puri Indl. Area, New Delhi-110064
Phones: 594536,532536 Resi.501634

---

**ਵਰਿਆਮ ਲਈ ਸ਼ੁਭ ਇਛਾਵਾਂ :**

**ਸ. ਅਜੀਤ ਸਿੰਘ ਨਾਮਧਾਰੀ**

# ਨਾਮਧਾਰੀ ਬ੍ਰਦਰਜ਼

## ਡਾਲਟਨ ਗੰਜ (ਬਿਹਾਰ)

# Namdhari Brothers

## DALTON GANJ

**(Bihar)**

Prop. :

S. AJIT SINGH NAMDHARI

---

*With best compliments from :*

# Oster PARTNER

CARDIGANS • PULLOVERS

*Ante-date Knitters*

A quality product of

**UDEY Knitwears**

Manufacturers & Exporters

Street No.3, Jammu Colony, Nr. Preet Palace, Opp Atam Park, LUDHIANA-141 003

Phones:405338, 36349, Fax:26070 ATTN.,24349

ਵਰਿਆਮ

ਅਕਤੂਬਰ-੧੯੯੪ ਜਿਲਦ-੧੯ ਅੰਕ—੧੨

ਤਤਕਰਾ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੫.੦੦ ,, |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੨੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

ਸੰਪਾਦਕ ਵਲੋਂ

# ਵਰਿਆਮ ਚੱਲਣਾ ਹੀ ਹੈ

ਵਰਿਆਮ ਦਾ ਇਹ ਅੰਕ ਇਸ ਦੇ ਜੀਵਨ ਦੇ ਪੂਰੇ ਉਨੀ ਸਾਲ ਸੰਪੂਰਨ ਕਰਦਾ ਹੈ। ਅੰਗਰੇਜ਼ੀ ਮੁਹਾਵਰੇ ਵਿਚ ਟੀਨ ਏਜ ਸਮਾਪਤ ਕਰਦਾ ਹੈ। ਵਰਿਆਮ ਨੇ ਇਹਨਾਂ ਸਾਲਾਂ ਵਿਚ ਲੋਕ ਮਨਾਂ ਵਿਚ ਆਪਣੀ ਥਾਂ ਜ਼ਰੂਰ ਬਣਾਈ ਹੈ। ਪੱਤਰਕਾਰੀ ਦੇ ਖੇਤਰ ਨਾਲ ਸੰਬੰਧ ਰੱਖਣ ਵਾਲੇ ਲੋਕ ਅਕਸਰ ਆਖਦੇ ਨੇ ਕਿ ਇਹ ਔਖਾ ਕਾਰਜ ਹੈ। ਕਾਰਨ ਕੇਵਲ ਆਰਥਕ ਹੀ ਨਹੀਂ ਕੁਝ ਹੋਰ ਵੀ ਹੋਣਗੇ। ਜੇ ਕੇਵਲ ਆਰਥਕ ਮਜ਼ਬੂਰੀ ਹੀ ਇਸ ਦੇ ਰਾਹ ਦਾ ਰੋੜਾ ਜਾਂ ਕੰਧ ਹੁੰਦੀ ਤਾਂ ਵੱਡੀਆਂ ਰਕਮਾਂ ਵਾਲੇ, ਉੱਚੀਆਂ ਕਲਗੀਆਂ ਵਾਲੇ ਜ਼ਰੂਰ ਇਹਦੇ ਵਿਚ ਕਾਮਯਾਬ ਹੁੰਦੇ। ਸਾਡੀ ਤਾਂ ਰੋਜ਼ ਕਿਆਮਤ ਹੁੰਦੀ ਰਹੀ ਹੈ। ਭਾਵੇਂ ਸਹੀ ਰੂਪ ਵਿਚ ਹੇਠਲੇ ਸ਼ੇਅਰ ਵਰਗੀ ਨਾ ਹੀ ਸਹੀ—

ਐ ਵਾਇਜ਼ ਨਾਦਾਂ ਕਰਤਾ ਹੈ
ਤੂ ਰੋਜ਼ ਕਿਆਮਤ ਕੇ ਚਰਚੇ
ਯਹਾਂ ਰੋਜ਼ ਨਿਗਾਹੇਂ ਮਿਲਤੀ ਹੈਂ
ਯਹਾਂ ਰੋਜ਼ ਕਿਆਮਤ ਹੋਤੀ ਹੈ।

ਪਤਾ ਨਹੀਂ ਕਿਹੜੀ ਲਿਲ੍ਹ ਸੀ ਜਿਹੜੀ ਵਾਰ ਵਾਰ ਡਿੱਗਣ ਤੇ ਵੀ ਦੌੜਨ ਲਈ ਮਜਬੂਰ ਕਰਦੀ ਸੀ। ਢਿੱਡ ਨੂੰ ਝੁਲਕਾ ਦੇਣ ਲਈ ਹੋਰ ਕੰਮ ਸਹੇੜੇ ਜਿਨ੍ਹਾਂ ਵਿਚ ਪੈਸਾ ਹੋ ਸਕਦਾ ਸੀ, ਪਰ ਸ਼ਹੁ ਨਹੀਂ ਸੀ ਭਰੀਂਦਾ। ਇਸ ਪੱਤਰਕਾਰੀ ਦੇ ਕਾਰਜ ਵਿਚ ਹੋਰ ਕੁਝ ਨਾ ਮਿਲਿਆ, ਪਰ ਇਕ ਭਰਵਾਂ ਅਨੰਦ ਅਤੇ ਚੰਗੇ ਸੁਘੜ ਸਿਆਣੇ ਮਿੱਤਰਾਂ ਦੀ ਸੰਗਤ ਜ਼ਰੂਰ ਨਸੀਬ ਹੋਈ ਹੈ। ਕਹਾਣੀ ਸੁਨਾਣ ਵਾਲੇ ਦੀ ਕਲਾ ਤਾਂ ਅੱਗੋਂ ਹੁੰਗਾਰਾ ਭਰਨ ਵਾਲੇ ਤੇ ਨਿਰਭਰ ਕਰਦੀ ਹੈ। ਸਾਨੂੰ ਵੀ ਪਿਆਰੇ ਹੁੰਗਾਰੇ ਨੇ ਮੋਹੀ ਰਖਿਆ ਹੈ। ਜਿੰਨਾ ਅਤੋਲਵਾਂ ਪਿਆਰ ਸਾਡੇ ਸਰਪ੍ਰਸਤਾਂ, ਸਨੇਹੀਆਂ, ਲੇਖਕਾਂ, ਮਿੱਤਰਾਂ ਨੇ ਦਿਤਾ ਹੈ ਉਸ ਦੇ ਭਾਰ ਹੇਠੋਂ ਅਸੀਂ ਨਿਕਲ ਨਹੀਂ ਸਕਦੇ ਅਤੇ ਨਾ ਹੀ ਨਿਕਲਣਾ ਚਾਹੁੰਦੇ ਹਾਂ। ਇਹ ਤੁਸਾਂ ਲੋਕਾਂ ਦੀ ਆਸ਼ੀਰਵਾਦ ਅਤੇ ਪਿਆਰ ਦੀ ਤਾਕਤ ਹੈ ਕਿ ਅਤਿ ਦੀਆਂ ਵਿਕਟ ਪ੍ਰਸਥਿਤੀਆਂ ਵਿਚ ਇਹ ਕਾਰਜ ਹੋ ਰਿਹਾ ਹੈ। (ਇਕ ਪ੍ਰਸਥਿਤੀ ਦੀ ਮਿਸਾਲ ਤਾਂ ਇਹ ਸਤਰਾਂ

ਲਿਖਣ ਵੇਲੇ ਦੀ ਵੀ ਬਿਆਨ ਕੀਤੀ ਜਾ ਸਕਦੀ ਹੈ—ਆਲੇ-ਦੁਆਲਿਓਂ ਮਸ਼ੀਨ ਚਲਦੀ ਦੀ ਉੱਚੀ ਆਵਾਜ਼ ਆ ਰਹੀ ਹੈ। ਮਸ਼ੀਨ ਦੀ ਆਵਾਜ਼ ਤੋਂ ਵੀ ਉੱਚੀ ਹੋ ਕੇ ਔਰਤਾਂ ਦੀਆਂ ਗੱਲਾਂ, ਪਾਟਵੀਂ ਤੇ ਸ਼ੋਰੀਲੀ ਆਵਾਜ਼ ਵਿਚ। ਇਸ ਕੰਨ-ਪਾੜਵੇਂ ਵਾਰਤਾਲਾਪ ਦੇ ਵੀ ਉਤੋਂ ਦੀ ਸਟੀਰੀਓ ਦੀਆਂ ਆਵਾਜ਼ਾਂ ਹਨ। ਕਦੀ ..'ਤੂ ਚੀਜ਼ ਬੜੀ ਹੈ ਮਸਤ ਮਸਤ' ਤੇ ਕਦੀ...'ਰੂਪ ਸੁਹਾਣਾ ਲਗਤਾ ਹੈ'...ਤੇ ਕਦੀ ਕੁਝ ਹੋਰ !)

ਇਸ ਦੇ ਬਾਵਜੂਦ ਇਕ ਕਾਫ਼ਲਾ ਤੁਰਿਆ ਜਾ ਰਿਹਾ ਹੈ। ਇਸ ਦੀ ਮਟਕਦਾਰ ਤੋਰ ਦਾ ਸਭ ਤੋਂ ਵਡਾ ਕਾਰਨ ਹੈ ਸੰਕਟ ਮੋਚਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਨੂਰਾਨੀ ਹੱਥ ਦਾ ਅਸ਼ੀਰਵਾਦ। ਉਹਨਾਂ ਦਾ ਨਾਮ ਲਿਆਂ ਦੁਖ ਨੱਸ ਜਾਂਦੇ ਹਨ ਅਤੇ ਮਨ ਵਿਚ ਠੰਡ ਪੈਂਦੀ ਹੈ। ਸਾਡੇ ਅਨਗਿਣਤ ਪਾਠਕ ਵਰਿਆਮ ਵਿਚੋਂ ਉਹਨਾਂ ਦੇ ਕਲਮੀ ਦਰਸ਼ਨ ਕਰਕੇ ਧੰਨ ਧੰਨ ਹੁੰਦੇ ਹਨ। ਲਗਦਾ ਹੈ ਉਹਨਾਂ ਦੇ ਇਕ ਵਾਕ ਉਤੇ ਹੀ ਵਰਿਆਮ ਦਾ ਮਹਲ ਖੜ੍ਹਾ ਹੈ—"ਵਰਿਆਮ ਤਾਂ ਚੱਲਣਾ ਹੀ ਹੈ"।

ਵਰਿਆਮ ਦੇ ਏਨੇ ਕੁ ਸਫ਼ਰ ਵਿਚ ਕੁਝ ਜ਼ਿਕਰਯੋਗ ਮੀਲ ਪੱਥਰ ਵੀ ਗੱਡੇ ਗਏ ਹਨ। ਕੁਝ ਵਿਸ਼ੇਸ਼ ਅੰਕ ਤਾਂ ਅਜੇ ਤਕ ਵੀ ਆਪਣੇ ਵਰਗੇ ਆਪ ਹੀ ਹਨ। ਆਮ ਅੰਕ ਵੀ ਵਿਸ਼ੇਸ਼ ਦਾ ਦਰਜਾ ਰਖਦੇ ਹਨ।

ਵਰਿਆਮ ਨਾਲ ਜੁੜੇ ਬਹੁਤ ਸਾਰੇ ਦੋਸਤਾਂ ਸਨੇਹੀਆਂ ਦੀ ਇਹ ਰੀਝ ਹੈ ਕਿ ਵਰਿਆਮ ਦਾ ਕੋਈ ਸਮਾਗਮ ਆਯੋਜਿਤ ਕੀਤਾ ਜਾਵੇ ਜਿਸ ਵਿਚ ਸਾਰੇ ਇਕੱਠੇ ਹੋ ਸਕਣ। ਦੁਨਿਆਵੀ ਰਿਵਾਜ ਮੁਤਾਬਕ ਸਿਲਵਰ ਜੁਬਲੀ ਤਾਂ ਉਦੋਂ ਹੋਵੇਗੀ ਜਦੋਂ ਸੰਨ ਦੇ ਦੂਏ ਨੂੰ ਤਿੰਨ ਬਿੰਦੀਆਂ ਲਗ ਜਾਣਗੀਆਂ, ਪਰ ਵੀਹਵਾਂ ਵਰ੍ਹਾ ਵੀ ਭਰ ਜਵਾਨੀ ਦਾ ਪ੍ਰਤੀਕ ਹੁੰਦਾ ਹੈ। ਸਾਡੀ ਖਾਹਸ਼ ਹੈ ਕਿ ਇਸ ਸਾਲ ਵਿਚ ਕੁਝ ਅਜਿਹਾ ਸਮਾਗਮ ਕਰ ਦਿਤਾ ਜਾਵੇ। ਇਹ ਸਮਾਗਮ ਤੁਸਾਂ ਹੀ ਕਰਨਾ ਹੈ ਪਾਠਕਾਂ ਨੇ ਦੋਸਤਾਂ ਮਿਤਰਾਂ ਅਤੇ ਸਨੇਹੀਆਂ ਨੇ। ਤੁਸੀਂ ਹੀ ਸਾਨੂੰ ਤਜਵੀਜ਼ਾਂ ਭੇਜੋ ਜਿਸ ਦੇ ਆਧਾਰ ਤੇ ਅੰਤਮ ਨਿਰਣਾ ਲਿਆ ਜਾ ਸਕੇ।

ਵਸੋਂ ਬਾਹਰੀਆਂ ਹਾਲਤਾਂ ਕਰਕੇ ਵਰਿਆਮ ਦੀ ਪ੍ਰਕਾਸ਼ਨਾ ਕੁਝ ਪੱਛੜ ਕੇ ਚਲ ਰਹੀ ਹੈ ਅਤੇ ਕੁਝ ਡਾਕ ਨਾ ਮਿਲਣ ਦੀ ਸ਼ਿਕਾਇਤ ਆ ਰਹੀ ਹੈ। ਪਛੜੇਵਾਂ ਤਾਂ ਅਸੀਂ ਦੂਰ ਕਰਨਾ ਹੈ ਡਾਕ ਲੇਟ ਦਾ ਕਸੂਰ ਮਹਿਕਮੇ ਦਾ ਹੈ। ਖਾਸ ਕਰਕੇ ਦਿਲੀ ਵਿਚ ਘਰਾਂ ਦੀ ਸ਼ਿਕਾਇਤ ਜ਼ਿਆਦਾ ਹੈ। ਦੁਕਾਨਾਂ ਬਾਜ਼ਾਰਾਂ ਵਿਚ ਪਰਚੇ ਠੀਕ ਪੁਜ ਰਹੇ ਹਨ। ਕੁਝ ਅਪਣੇ ਪਰਚੇ ਦੀ ਉਡੀਕ ਦੀ ਤੀਬਰਤਾ ਐਸੀ ਹੁੰਦੀ ਹੈ ਕਿ ਲਗਦਾ ਹੈ ਪਰਚਾ ਆਇਆ ਨਹੀਂ। ਡਾਕ ਮਹਿਕਮੇ ਵਾਲਿਆਂ ਨੂੰ ਤਾਂ ਪਾਠਕ ਆਪ ਕਹਿਣ। ਸਾਨੂੰ ਲਿਖੋਗੇ ਤਾਂ ਅਸੀਂ ਵੀ ਜ਼ਰੂਰ ਕਹਾਂਗੇ। ਪਰ ਜਦੋਂ ਪਰਚਾ ਨਾ ਪੁਜੇ ਸਾਨੂੰ ਸੂਚਿਤ ਜ਼ਰੂਰ ਕਰ ਦੇਣਾ। ਇਸ ਅੰਕ ਦੀ ਕਾਫੀ ਸਾਮਗਰੀ ਅਗਲੇ ਅੰਕ ਵਿਚ ਹੀ ਆਵੇਗੀ। ਪਾਠਕ ਸਾਡੀਆਂ ਭੁੱਲਾਂ ਨਾ ਚਿਤਾਰਨ ਤੇ ਆਪਣੇ ਸੁਝਾਓ ਜ਼ਰੂਰ ਭੇਜਣ।

# ਪਲੇਗ ਕਿਉਂ ਆਈ

ਸੂਰਤ ਦੇ ਇਲਾਕੇ ਵਿਚ ਆਈ ਪਲੇਗ ਨਾਲ ਜਿਥੇ ਬਹੁਤ ਸਾਰੀਆਂ ਕੀਮਤੀ ਜਾਨਾਂ ਚਲੀਆਂ ਗਈਆਂ ਉਥੇ ਭਾਰਤ ਨੂੰ ਹਰ ਪਖੋਂ ਬਹੁਤ ਨੁਕਸਾਨ ਵੀ ਹੋਇਆ। ਕੁਲ ਦੁਨੀਆਂ ਵਿਚ ਨਮੋਸ਼ੀ ਹੋਈ। ਨਵੇਂ ਆਰਥਕ ਸੁਧਾਰਾਂ ਕਾਰਨ ਅਨੁਮਾਨਤ ਤਰੱਕੀ ਰੁਕ ਗਈ। ਗਿਣੀਆਂ ਗੀਟੀਆਂ ਪੂਰੀਆਂ ਨਾ ਹੋਈਆ। ਬਾਹਰਲੇ ਲੋਕਾਂ ਨੇ ਹਵਾਈ ਜਹਾਜ਼ ਤਕ ਭਾਰਤ ਭੇਜਣੇ ਬੰਦ ਕਰਕੇ ਇਸ ਮੁਲਕ ਨੂੰ ਅਛੂਤ ਕਰਾਰ ਦਿਤਾ। ਅਸੀਂ ਪੁਛਦੇ ਹਾਂ ਇਹ ਪਲੇਗ ਕਿਉਂ ਆਈ ? ਇਸ ਪੁੱਛ ਦਾ ਭਾਵ ਇਹ ਨਹੀਂ ਕਿ ਅਸੀਂ ਉਹ ਕਾਰਨ ਪੁੱਛ ਰਹੇ ਹਾਂ ਜੋ ਰੋਜ਼ ਦੂਰਦਰਸ਼ਨ ਅਤੇ ਅਕਾਸ਼ਬਾਣੀ ਦਸਦੇ ਥੱਕਦੇ ਨਹੀਂ। ਸਾਡਾ ਸੁਆਲ ਤਾਂ ਇਹ ਹੈ ਕਿ ਇਥੇ ਪਲੇਗ ਹੀ ਕਿਉਂ ਆਈ, ਹੈਜ਼ਾ, ਮਲੇਰੀਆ ਅਤੇ ਹੋਰ ਫਲਾਣੀ ਢਮਕਾਣੀ ਬੀਮਾਰੀ ਕਿਉਂ ਨਾ ਆਈ ? ਬਰਸਾਤਾਂ ਵਿਚ ਸ਼ਹਿਰਾਂ ਦੀਆਂ ਸੜਕਾਂ ਤੇ ਮੈਲੇ ਦੇ ਦਰਿਆ ਵਗਦੇ ਰਹੇ ਹਨ। ਕਈ ਕਈ ਦਿਨ ਸੜਾਂਦ ਫੈਲੀ ਰਹੀ ਹੈ। ਰੇਲਵੇ ਦੀ ਲਾਈਨ ਦੇ ਉਪਰ ਗੱਡੀ ਵਿਚ ਜਦੋਂ ਲੱਖਾਂ ਮੁਸਾਫਰ ਜਾ ਰਹੇ ਹੁੰਦੇ ਹਨ ਤਾਂ ਉਹ ਲਖਾਂ ਵਰਗ ਮੀਲਾਂ ਦੇ ਖੁਲੇ ਸੰਡਾਸ (ਟੱਟੀ) ਦੇ ਉਤੋਂ ਦੀ ਹੀ ਜਾ ਰਹੇ ਹੁੰਦੇ ਹਨ। ਤਿੰਨ ਪਹੀਆਂ ਵਾਲੇ ਸਕੂਟਰ ਦੇ ਤੇਲ ਮਿਲੇ ਪਟਰੋਲ ਦੇ ਗੰਦੇ ਤੇ ਕੌੜੇ ਧੂੰਏਂ ਵਿਚ ਵਲੇਟੇ ਹੋਏ ਟਾਈਆਂ ਵਾਲੇ ਬੱਚੇ ਸਕੂਲਾਂ ਨੂੰ ਜਾਂਦੇ ਹਨ। ਜ਼ਹਿਰ ਦੀਆਂ ਭਰੀਆਂ ਨਦੀਆਂ ਨਾਲੇ ਵਗ ਰਹੇ ਹਨ। ਖਰਾਬ ਗੱਡੀਆਂ ਦੀਆਂ ਨਾਲੀਆਂ 'ਚੋਂ ਧੂੰਏਂ ਦੇ ਭਬਾਕੇ ਨਿਕਲਦੇ ਹਨ—ਫੇਰ ਪਲੇਗ ਹੀ ਕਿਉਂ ਆਈ ?

—ਜਗਦੀਸ਼ ਸਿੰਘ

# ਬਿਰਹਾ ਤੂ ਸੁਲਤਾਨੁ

—ਗੁਰੂਬਚਨ ਸਿੰਘ ਨਾਮਧਾਰੀ

ਸ੍ਰਿਸ਼ਟੀ ਤੇ ਦੋ ਤਰ੍ਹਾਂ ਦੇ ਤੱਤ ਮੌਜੂਦ ਹਨ—ਸਥੂਲ ਅਤੇ ਸੂਖਮ। ਦ੍ਰਿਸ਼ਯ ਅਤੇ ਅਦ੍ਰਿਸ਼ਯ—ਇਕ ਜਿਸ ਨੂੰ ਅਸੀਂ ਆਪਨੀਆਂ ਅੱਖਾਂ ਨਾਲ ਦੇਖਦੇ ਹਾਂ ਅਤੇ ਦੂਸਰਾ ਤੱਤ, ਜਿਸਨੂੰ ਸਾਡੇ ਨੇਤ੍ਰ ਨਹੀਂ ਦੇਖ ਸਕਦੇ। ਬ੍ਰਿਖ ਦੇਖਦੇ ਹਾਂ, ਜੜ੍ਹਾਂ ਦਿਖਾਈ ਨਹੀਂ ਦਿੰਦੀਆਂ। ਹਿਲਦੇ ਹੋਏ ਪੱਤੇ ਤਾਂ ਦਿਖਾਈ ਦਿੰਦੇ ਹਨ, ਪਰ ਹਵਾ ਨੂੰ ਦੇਖਨਾ ਸੰਭਵ ਨਹੀਂ। ਬਿਜਲੀ ਦੀਆਂ ਤਾਰਾਂ ਤਾਂ ਦਿਖਾਈ ਦਿੰਦੀਆਂ ਹਨ, ਪਰ "ਬਿਜਲੀ ਊਰਜਾ" ਨੂੰ ਦੇਖਨਾ ਸੁਗਮ ਨਹੀਂ। ਸਰੀਰ ਤਾਂ ਦਿਖਾਈ ਦਿੰਦਾ ਹੈ, ਆਤਮਾ ਦ੍ਰਿਸ਼ਯਮਾਨ ਨਹੀਂ। ਸੰਸਾਰ ਦਿਖਾਈ ਦਿੰਦਾ ਹੈ, ਕਰਤਾਰ ਨੂੰ ਦੇਖਨਾ ਦੁਰਲਭ ਹੈ। ਫਿਰਦੀ ਹੋਈ ਮਾਲਾ ਨੂੰ ਤਾਂ ਸਾਰੇ ਦੇਖਦੇ ਹਨ, ਪਰ ਇਸ ਮਾਲਾ ਦੇ ਪਿਛੇ ਪਰੋਏ ਧਾਗੇ ਨੂੰ ਦੇਖਨਾ ਹੀ "ਦ੍ਰਸ਼ਟਾ" ਹੋਣ ਦਾ ਪਰਿਚਾਇਕ ਹੈ। ਬ੍ਰਿਖ ਦਾ ਦਿਖਨਾ ਸੁਭਾਵਕ ਹੈ, ਪਰ ਜੜ੍ਹਾਂ ਦਾ ਅਵਲੋਕਨ ਹੀ "ਭਗਤੀ ਵਿਗਿਆਨ" ਹੈ। ਸਰੀਰਕ, ਰੂਪ-ਸੌਂਦਰਯ ਤੇ ਮੋਹਿਤ ਹੋਨਾ ਮਨੁਖੀ ਸੁਭਾਅ ਹੈ, ਪਰ ਹੱਡ-ਮਾਸ, ਰਕਤ-ਮੱਜਾ ਦੇ ਪਿਛੇ ਆਤਮਾ ਦੇ ਅਦ੍ਰਿਸ਼ਯ ਵਜੂਦ ਦੀ ਖੋਜ ਹੀ, ਮਨੀਸ਼ਿਆਂ ਦਾ ਮਾਰਗ ਹੈ।

ਬਹੁਤ ਕਠਨ ਹੈ, ਅਦ੍ਰਿਸ਼ਯ ਦਾ ਅਵਲੋਕਨ। ਦੁਸ਼ਕਰ ਹੈ, ਗੁਪਤ ਦੀ ਖੋਜ! ਸ਼ਾਸ਼ਤ੍ਰਾਂ, ਮਹਾਪੁਰਸ਼ਾਂ ਨੇ, 'ਸਿਮਰਨ' ਨੂੰ ਵਸੀਲਾ ਦਸਿਆ ਹੈ, ਇਸ ਸਾਹਸਿਕ। ਕਾਰਜ ਲਈ।

"ਸਿਮਰਿ ਸਿਮਰਿ ਪੂਰਨ ਪ੍ਰਭੂ, ਕਾਰਜ ਭਏ ਰਾਸਿ

ਬਿਲਾਵਲ ਮਹਲਾ-੫ (੮੧੬)

ਪ੍ਰਭੂ ਦਾ ਸਿਮਰਨ ਹੀ ਬੰਦਗੀ ਹੈ, ਜੀਵਨ ਕਾਰਜ ਦੀ ਸਫਲਤਾ ਦੀ ਇਕਮਾਤਰ ਕੁੰਜੀ ਹੈ। ਸਿਮਰਨ, ਸੰਸਕ੍ਰਿਤ ਦੇ 'ਸਮਰਣ' ਸ਼ਬਦ ਦਾ ਅਪਭ੍ਰੰਸ਼ ਹੈ। ਸਮਰਣ ਦਾ ਅਰਥ ਹੈ, ਯਾਦ। ਨਿਰੰਕਾਰ ਦੀ ਨਿਰੰਤਰ ਯਾਦ ਹੀ ਭਗਤਾਂ ਦੀ ਜੀਵਨ-ਚਰਯਾ ਰਹੀ ਹੈ ਅਤੇ ਉਸ 'ਪਿਆਰੇ' ਦੀ ਪੁਕਾਰ ਲਈ ਪ੍ਰਯੋਗ ਕੀਤੇ ਗਏ 'ਨਾਂ' ਹੀ ਅਗੇ ਚਲਕੇ 'ਨਾਮ' ਬਣ ਕੇ ਪ੍ਰਭੂ ਪ੍ਰਾਪਤੀ ਦਾ ਵਸੀਲਾ ਬਣ ਗਏ। ਅਕਾਲ, ਕ੍ਰਿਪਾਲ, ਦਿਆਲ, ਦਾਤਾ, ਪ੍ਰਤਿਪਾਲਕ, ਸਰਬ ਵਿਆਪੀ, ਮੋਹਨ, ਮੁਰਾਰੀ, ਅਜੀਤ, ਅਭੀਤ ਅਤੇ ਅਗੰਮ ਜੈਸੇ ਅਨਗਿਣਤ ਨਾਂ, ਪਰਮਾਤਮਾ ਦੇ ਵਖਰੇ-ਵਖਰੇ ਗੁਣ ਅਤੇ ਸੁਭਾਅ ਦੇ ਹੀ ਪਰਿਚਾਇਕ ਹਨ।

'ਤ੍ਵ ਸਰਬ ਨਾਮ ਕਥੈ ਕਵਨ,
ਕਰਮ ਨਾਮ ਬਰਨਤ ਸੁਮਤਿ'

ਦਸਮ ਪਾਤਿਸ਼ਾਹ (ਜਾਪ ਸਾਹਿਬ)

ਵਿਦੇਸ਼ ਪ੍ਰਵਾਸੀ ਇਸ ਜੀਵ ਨੂੰ ਜਦੋਂ ਭੀ 'ਆਪਨੇ ਘਰ' ਦੀ ਯਾਦ ਆਈ ਹੈ, ਕਿਸੇ ਨੇ ਪਿਤਾ ਜਾਣ ਤੇ ਕਿਸੇ ਨੇ ਪਤੀ ਜਾਣ ਤੇ ਕਿਸੇ ਨੇ ਮਿਤਰ ਤੇ ਕਿਸੇ ਨੇ ਮਹਿਬੂਬਾ (ਸੂਫੀਮਤ) ਦੇ ਰੂਪ ਵਿਚ ਵਿਯੋਗ ਦੇ ਹੰਝੂ ਭਰੇ ਨੇਤ੍ਰਾਂ ਨਾਲ ਮਿਲਨ ਦੀ ਕਲਪਨਾ ਕੀਤੀ ਹੈ। ਪਤੀ-ਵਿਯੋਗਿਨੀ, 'ਕਿਸੇ ਯੋਜਨਾ ਦਾ ਬਿਰਹਗਾਨ ਹੀ, ਭਗਤੀ-ਗੀਤ ਬਣਕੇ ਪ੍ਰਭੂ ਦੀ ਸੰਗੀਤਮਈ ਪੁਕਾਰ ਬਣੀ ਹੈ। ਸਿਮਰਨ ਦੀ ਪਹਿਲੀ ਸ਼ਰਤ, 'ਵਿਛੋੜੇ' ਦਾ ਗਿਆਨ ਹੋ ਜਾਣਾ। ਰਾਵਨ ਦੀ ਐਸ਼ਵਰਯ ਨਗਰੀ, ਲੰਕਾ ਦੀ 'ਅਸ਼ੋਕ-ਵਾਟਿਕਾ' ਵਿਚ ਬੈਠੀ ਸੀਤਾ ਦਾ ਰਾਮ-ਸਿਮਰਨ, ਭਗਤੀ ਦੀ ਉਪਚਾਰਿਕਤਾ ਨਹੀਂ, ਰਾਮ ਨੂੰ ਅਹਿਨਿਸ (ਰਾਤ-ਦਿਨ) ਵਾਜਾਂ ਮਾਰਦੀ ਇਕ 'ਵਿਯੋਗਨੀ' ਦੀ ਮੋਨ ਪੁਕਾਰ ਹੈ।

ਭਗਤ ਫਰੀਦ ਨੇ, ਜੀਵਿਆ ਹੈ, ਵਿਛੋੜੇ ਦੇ ਚਰਿਤ੍ਰ ਨੂੰ। ਆਪ ਹੰਡਾਇਆ ਹੈ, ਵਿਛੋੜੇ ਵਿਚ ਸੜਕੇ, 'ਭਗਤੀ ਯੋਗ' ਨੂੰ। ਮਾਹੀ ਮਿਲਨ ਦੀ ਪ੍ਰਬਲ ਪਿਆਸ ਵਿਚ, ਜਲ (ਦਰਸ਼ਨ) ਦੀ ਇਕ ਬੂੰਦ ਲਈ ਤਰਸਦੇ ਹੋਇ ਫਰੀਦ ਜੈਸੇ ਚਾਤ੍ਰਿਕ ਲਈ, ਵਿਯੋਗ ਦਾ ਇਕ ਇਕ ਖਿਨ ਅਮੋਲਕ ਹੈ। ਬ੍ਰਿਹਾਗਿਨੀ ਵਿਚ ਤਪ ਕੇ ਕੁੰਦਨ ਹੋਇ, ਫਰੀਦ ਜੀ ਬਿਰਹਾ ਦਾ ਮਹਿਮਾ ਗਾਨ ਇਉਂ ਕਰਦੇ ਹਨ—

ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ,
ਸੋ ਤਨੁ ਜਾਣੁ ਮਸਾਨੁ ॥

ਪੰਨਾ ੧੩੭੯

ਪਿਰ ਦੇਖਣ ਦੀ ਤਾਂਘ ਉਠੀ ਤਾਂ ਫਰੀਦ ਦਾ ਖਾਣਾ ਪੀਣਾ ਛੁਟ ਗਿਆ। ਕਦੀ, ਜਦੋਂ ਭੁੱਖ ਬਹੁਤ ਸਤਾਏ, ਕਾਠ ਦੀ ਰੋਟੀ ਤੇ ਚੱਕ ਮਾਰ ਝੂਠੀ ਤਸੱਲੀ ਕਰ ਲੈਂਦੇ। ਸਰੀਰ

ਸੁਕ ਕੇ ਪਿੰਜਰ ਹੋ ਗਿਆ। ਮਰਿਆ ਹੋਇਆ ਜਾਣ, ਕਾਵਾਂ ਨੇ ਟੁੰਬਣਾ ਸ਼ੁਰੂ ਕਰ ਦਿਤਾ। ਫ਼ਰੀਦ ਨੇ ਨਾ ਰੋਕਿਆ, ਪਰ ਚੂੰਝਾਂ ਮਾਰਦਾ ਕਾਂ ਜਦੋਂ ਪ੍ਰੀਤਮ ਦੀ ਰਾਹ ਤੱਕਦੀਆਂ ਅੱਖਾਂ ਤਕ ਪੁਜਿਆ ਤਾਂ ਪ੍ਰਭੂ ਵਿਯੋਗੀ ਫ਼ਰੀਦ ਕੂਕ ਉਠਿਆ :

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਣ ਕੀ ਆਸ ॥

ਭਗਵਾਨ ਸ੍ਰੀ ਕ੍ਰਿਸ਼ਨ ਬ੍ਰਿੰਦਾਬਨ ਛੱਡ ਮਥੁਰਾ ਚਲੇ ਗਏ। ਗਵਾਲ-ਬਾਲ, ਗੋਪੀਆਂ ਸਹਿਤ ਸਾਰਾ ਬ੍ਰਿਜ, ਗੋਪਾਲ-ਵਿਯੋਗ ਵਿਚ ਵਿਲਕ ਉਠਿਆ। ਸਮਾਂ ਬੀਤਦਾ ਰਿਹਾ। ਪਹਿਰ ਬਦਲੇ, ਦਿਨ ਬਦਲੇ, ਰੁੱਤ ਦੇ ਨਾਲ ਨਾਲ ਬ੍ਰਿੰਦਾਬਨ ਦੀ ਬਨਸਪਤੀ ਬਦਲੀ, ਪਰ ਗੋਪੀਆਂ ਦੇ ਦਿਲਾਂ ਤੋਂ ਗਿਰਧਰ ਦੀ ਯਾਦ ਨਾ ਬਦਲੀ। ਕੜਾਕੇ ਦੀ ਠੰਢ ਤੋਂ ਬਾਅਦ ਜਦੋਂ ਬਸੰਤ ਦੇ ਜੋਬਨ ਨੇ ਅੰਗੜਾਈ ਲਈ, ਤਾਂ ਮਧੂਬਨ ਭੀ ਹਰਿਆਵਲ ਧਾਰ, ਰੰਗ-ਬਿਰੰਗੇ ਫੁੱਲਾਂ ਦਾ ਸ਼ਿੰਗਾਰ ਕਰ, ਕਿਸੇ ਸੱਜਰੀ ਵਿਆਹੀ ਮੁਟਿਆਰ ਵਾਂਗ, ਖਿੜ ਉਠਿਆ, ਪਰ

"ਜਬ ਸੇ ਪੀ ਪਰਦੇਸ ਗਏ,
ਪਤਝੜ ਮੇਰੇ ਪ੍ਰਾਨ ਬਸੇ।"

ਗੋਪੀਆਂ ਲਈ ਤਾਂ ਸ਼ਿਆਮ ਵਿਯੋਗੀ ਪਤਝੜ ਇਕ ਵਾਰ ਆਇਆ ਤਾਂ ਮੁੜ ਕੇ ਨਾ ਗਿਆ। ਕ੍ਰਿਸ਼ਨ ਦੀ ਯਾਦ ਵਿਚ ਰੋਂਦੀਆਂ ਕੁਰਲਾਂਦੀਆਂ ਗੋਪੀਆਂ ਲਈ ਜਿਵੇਂ ਸ਼ਿਆਮ ਵਿਯੋਗੀ ਖਿਣ, ਸਦਾ ਲਈ ਸਥਿਰ ਹੋ ਗਿਆ। ਸਮੇਂ ਦੀ ਸੂਈ ਸਦਾ ਲਈ ਰੁਕ ਗਈ। ਮਧੂਬਨ ਤੇ ਆਈ ਬਸੰਤੀ ਬਹਾਰ ਨੂੰ ਵੇਖ ਤੜਪ ਉਠੀਆਂ ਗੋਪੀਆਂ। ਇਸ ਨੂੰ ਅਕਿਰਤਘਣ ਜਾਣ ਤਾਹਨੇ ਦਿੰਦਿਆਂ ਹਨ

ਮਧੂਬਨ ! ਤੁਮ ਕਤ ਰਹਤ ਹਰੇ...
ਬਿਰਹ ਵਿਯੋਗ ਸ਼ਿਆਮ ਸੁੰਦਰ ਕੇ
ਠਾਢੇ ਕਿਉਂ ਨ ਜਰੇ ॥"...

ਹੇ ਅਕਿਰਤਘਣ ਮਧੂਬਨ ! ਤੂੰ ਕਿਵੇਂ ਹਰਾ ਹੋ ਗਿਆ ? ਤੇਰੇ ਇਸੇ ਬਣਖੰਡ ਵਿਚ, ਨਟਰਾਜ ਦਾ ਨ੍ਰਿਤਯ ਸੁਸ਼ੋਭਿਤ ਹੋਇਆ। ਤੇਰੇ ਰੁੱਖਾਂ ਦੀ ਛਾਂ ਹੇਠੋਂ ਗੂੰਜੀ ਹੋਈ ਮੁਰਲੀ ਦੀ ਮਨੋਹਰ ਤਾਨ ਨੇ ਸਾਨੂੰ ਬੇਚੈਨ ਕੀਤਾ। ਗਿਰਧਰ ਦੇ ਥਿਰਕਦੇ ਪੈਰਾਂ ਅਤੇ ਬਾਂਕੀ ਚਿਤਵਨ ਤੇ ਕਦੀ ਅਸੀਂ ਇਕੱਠੇ ਰੀਝੇ। ਤੇਰੇ ਇਕ ਇਕ ਬ੍ਰਿਖ ਮੋਹਨ ਦੀ ਰਾਸ ਦੇ ਗਵਾਹ ਹਨ। ਤੂੰ ਕਿਵੇਂ ਉਹ ਸਭ ਕੁਝ ਭੁੱਲ ਗਿਆਂ ? ਤੂੰ ਨਵੇਂ ਬਸਤਰ (ਹਰਿਆਵਲ) ਧਾਰ ਅਤੇ ਫੁੱਲਾਂ ਦਾ ਸ਼ਿੰਗਾਰ ਕਰ ਕਿਸੇ ਨਿਰਲੱਜ ਵਾਂਗ ਕਿਵੇਂ ਖੜ੍ਹਾ ਹੈਂ ? ਸ਼ਿਆਮ ਸੁੰਦਰ ਦੀ ਵਿਯੋਗ ਅਗਨੀ ਵਿਚ ਜੀਂਵਦਾ ਕਿਉਂ ਨਾ ਸੜ ਗਿਓਂ ?

ਭਗਤ ਸੂਰਦਾਸ ਆਗਰਾ-ਮਥੁਰਾ ਦੇ ਵਿਚਾਲੇ, ਯਮੁਨਾ ਦੇ ਕੰਢੇ ਤੇ ਇਕ ਕੁਟੀਆ ਵਿਚ ਇਕਾਂਤਵਾਸ ਕਰਦੇ ਸਨ। ਕਹਿੰਦੇ ਹਨ, ਇਕ ਵਾਰ ਇਸ ਭਗਤ ਨੂੰ ਭਗਵਾਨ ਕ੍ਰਿਸ਼ਨ ਦੇ ਦੀਦਾਰ ਹੋਏ। ਅਲੌਕਿਕ ਸੁੱਖ ਦੇ ਉਸ ਖਿਣ ਨੂੰ ਸਦਾ ਲਈ ਅੱਖਾਂ ਵਿਚ ਕੈਦ ਕਰ ਲੈਣ ਦੀ ਲਲਕ ਵਿਚ ਅੱਖਾਂ ਵਿਚ ਤਿੱਖੇ ਕਾਨੇ ਪਾ, ਨੇਤਰ ਜੋਤੀ ਤਿਆਗ ਦਿਤੀ। ਸ਼ਿਆਮ ਦਾ ਇਹ ਸੋਹਣਾ ਭਗਤ ਸਦਾ ਲਈ "ਸੂਰਦਾਸ" ਬਣ ਗਿਆ। "ਸੂਰ ਸਾਹਿਤ" ਗਵਾਹ ਹੈ, ਸਾਰੀ ਜ਼ਿੰਦਗੀ ਜੋਤੀ-ਹੀਨ ਇਨ੍ਹਾਂ ਅੱਖਾਂ 'ਚੋਂ ਸ਼ਿਆਮ ਸੁੰਦਰ ਦੇ ਵਿਯੋਗ ਵਿਚ ਸਾਵਣ-ਭਾਦੋਂ ਦੀ ਝੜੀ ਲੱਗੀ ਰਹੀ।

ਭਾਦੋਂ ਦੀ ਇਕ ਭਿਆਨਕ ਰਾਤ ! ਅਮਾਵਸ ਦੇ ਸੰਨਾਟੇ ਵਿਚ, ਝੀਂਗਰ ਦੀ ਦੂਰ ਤਕ ਗੂੰਜਦੀ ਹੋਈ ਅਵਾਜ਼, ਡੱਡੂਆਂ ਦੀ ਭਿਆਨਕ ਟੱਰ-ਟੱਰ ਅਤੇ ਰੀਂਗਦੇ ਹੋਏ ਸੱਪਾਂ, ਨੂੰਠਿਆਂ ਦੇ ਵਿਚਾਲੇ, ਇਹ ਅੱਖਾਂ ਤੋਂ ਅੰਨ੍ਹਾ ਭਗਤ ਆਪਣੇ ਸਾਂਵਰੇ ਦੀ ਉਡੀਕ ਵਿਚ ਬੈਠਾ ਅੱਥਰੂ ਪ੍ਰਵਾਹ ਕਰ ਰਿਹਾ ਹੈ। ਅਜ ਯਮੁਨਾ ਵਿਚ ਭਿਆਨਕ ਹੜ੍ਹ ਆਇਆ ਹੋਇਆ ਹੈ। ਉੱਚੀਆਂ ਉਠਦੀਆਂ ਲਹਿਰਾਂ, ਕਿਨਾਰੇ ਦੇ ਪੱਥਰਾਂ ਨਾਲ ਟਕਰਾ ਹਾਹਾਕਾਰ ਕਰਦੀ ਜਮੁਨਾ ਸੂਰਦਾਸ ਨੂੰ ਇਉਂ ਜਾਪਦੀ ਹੈ ਜਿਵੇਂ ਬ੍ਰਿਹਾ-ਵਿਆਕੁਲ ਕੋਈ ਵਿਯੋਗਣੀ ਪੱਥਰਾਂ ਤੇ ਸਿਰ ਮਾਰ ਮਾਰ ਆਪਣੇ ਪ੍ਰੀਤਮ ਨੂੰ ਪੁਕਾਰਦੀ ਦੌੜੀ ਜਾਂਦੀ ਹੋਵੇ—

"ਨਿਸ ਦਿਨ ਚਕਵੀ ਪੀਆ ਰਟਤ ਹੈ,
ਭਈ ਮਨੋ ਅਨੁਹਾਰੀ।
ਸੂਰਦਾਸ ਪ੍ਰਭੂ ਜੋ ਜਮੁਨਾਗਤਿ,
ਸੋ ਗਤਿ ਭਈ ਹਮਾਰੀ।

ਹੇ ਸਾਂਵਰੇ ! ਰਾਤ ਦਿਨ ਪੀਹੂ ਪੀਹੂ ਕਰਦੀ ਚਕਵੀ ਅਤੇ ਪੱਥਰਾਂ ਤੇ ਸਿਰ ਮਾਰਦੀ ਇਸ ਜਮੁਨਾ ਵਾਂਗ ਹੀ ਮੇਰੀ ਬ੍ਰਿਹਾ-ਵੇਦਨਾ ਭੀ ਹੁਣ ਅਸਹਿ ਹੋ ਗਈ ਹੈ।

ਗੁਰੂ ਨਾਨਕ ਨੇ ਭਾਈ ਲਹਿਣੇ ਨੂੰ ਗੁਰੂ ਅੰਗਦ ਬਣਾ ਦਿਤਾ, ਪਰ ਨਾਲ ਹੀ ਹੁਕਮ ਦਿਤਾ—"ਪੁਰਖਾ, ਹੁਣ ਕਰਤਾਰਪੁਰ ਛੱਡ ਜਾ ! ਆਪਣੇ ਪਿੰਡ ਖਡੂਰ ਜਾ, ਸਿੱਖੀ ਦੀ ਸੰਭਾਲ ਕਰ।" ਪਾਤਸ਼ਾਹ ਦਾ ਹੁਕਮ ਪ੍ਰਵਾਨ ਕਰ ਗੁਰੂ ਅੰਗਦ ਦੇਵ ਖਡੂਰ ਤਾਂ ਚਲੇ ਗਏ, ਪਰ ਜਲ ਭਰੇ ਨੇਤਰ ਅਤੇ ਵਿਯੋਗੀ ਹਿਰਦੇ ਨੂੰ ਲੈ ਕੇ ਆਪਣੇ ਘਰ ਨਾ ਜਾ ਸਕੇ। ਨਿਹਾਲੇ ਜੱਟ ਦੇ ਘਰ ਗੁਪਤਵਾਸ ਕੀਤਾ। ਕੋਠੇ ਤੇ ਇਕਾਂਤ ਕੋਠਰੀ ਵਿਚ ਡੇਰਾ ਲਾ ਲਿਆ। ਬਾਹਰੋਂ ਰੋੜੇ ਲਿਆ ਵਿਛਾ ਲਏ ਤੇ ਉਹਨਾਂ ਉਪਰ ਆਸਣ ਲਾ, ਗੁਰੂ ਨਾਨਕ ਦੀ ਯਾਦ ਵਿਚ ਰਾਤ ਦਿਨ ਸਿਮਰਨ ਕਰਦੇ ਰਹਿੰਦੇ। ਇਕ ਦਿਨ ਨਿਹਾਲੇ ਜੱਟ ਤੋਂ, ਗੁਰੂ ਨਾਨਕ ਦੀ ਦੇਹ-ਤਿਆਗ ਦੀ ਖਬਰ ਸੁਣੀ, ਤਾਂ ਆਸਣ ਵਿਛਾ ਕੇ ਬੈਠ ਗਏ ਤੇ ਆਪ ਭੀ "ਸਰੀਰ ਤਿਆਗ" ਦਾ ਨਿਸਚਾ ਕਰ, ਇਹ ਬਾਣੀ ਉਚਾਰਨ ਕੀਤੀ :

"ਜਿਸੁ ਪਿਆਰੇ ਸਿਉਂ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ ॥ (੮੩)

ਪ੍ਰੀਤ ਕਿਤਨੀ ਬੁਲੰਦ ਹੈ ? ਅੰਦਾਜ਼ਾ ਲਾਉਣ ਲਈ ਬਸ ਇਕੋ ਝਰੋਖਾ ਹੈ; ਵਿਯੋਗ ਦਾ ਭਾਵ ਕਿਤਨਾ ਗਹਿਰਾ ਹੈ ? ਵਿਛੋੜੇ ਦਾ ਦਰਦ ਕਿਤਨਾ ਡੂੰਘਾ ਹੈ ? 'ਦੀਦਾਰੇ-ਯਾਰ' ਨੂੰ ਤਰਸਦੇ ਪਵੇਂ ਪਾਤਸ਼ਾਹ ਬਿਨਤੀ ਕਰਦੇ ਹਨ—

"ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥"
(ਪੰਨਾ ੧੦੯੪)

ਇਕ ਵਾਰ ਗੰਗਾ ਸਨਾਨ ਕਰ ਰਹੇ ਸਵਾਮੀ ਰਾਮਕ੍ਰਿਸ਼ਨ ਤੋਂ ਇਕ ਸ਼ਿਸ਼ ਨੇ ਪੁਛਿਆ—'ਹੇ ਭਗਵਾਨ ! ਪ੍ਰਭੂ ਮਿਲਨ ਕੈਸੇ ਹੋਗਾ ?' ਸਵਾਮੀ ਜੀ ਨੇ ਉਸ ਜਗਿਆਸੂ ਨੂੰ ਧੌਣੋਂ ਫੜ ਪਾਣੀ ਵਿਚ ਡੁਬੋ ਦਿਤਾ। ਅੱਧੇ ਮਿੰਟ ਵਿਚ ਹੀ ਸਾਹ ਦੀ ਵਿਆਕੁਲਤਾ ਵਿਚ ਛਟਪਟਾਉਣ ਲਗਾ ਤਾਂ ਬਾਹਰ ਕਢਿਆ। ਪੁਛਿਆ ਪਾਣੀ ਅੰਦਰ ਤੇਰੀਆਂ ਕੀ ਕੁਝ ਮੰਗਾਂ ਸਨ ? ਉਸ ਸ਼ਿਸ਼ ਨੇ ਕਿਹਾ—ਭਗਵਨ ! ਸਿਰਫ ਇਕ ਸਵਾਸ ਕੀ ਤੜਪ ਥੀ, ਔਰ ਕੁਛ ਨਹੀਂ। ਸਵਾਮੀ ਨੇ ਕਿਹਾ—"ਇਸ ਅਵਸਥਾ ਕੋ ਪ੍ਰਾਪਤ ਹੋਣਾ ਹੋਗਾ।" ਜਦੋਂ ਧਨ, ਸੰਪਤ, ਕੁਟੰਬ ਸਭ ਵਿਸਰ ਜਾਨ, ਬਸ ਪਰਮੇਸਰ ਮਿਲਨ ਦੀ ਇਕ ਲਲਕ ਰਹਿ ਜਾਇ ਜਿਵੇਂ ਟੁਟਦੀ ਸਵਾਸ ਦੀ ਡੋਰ ਨੂੰ ਇਕ ਸਵਾਸ ਦੀ ਤੜਪ ਰਹਿ ਗਈ, ਸਮਝੋ ਮਾਹੀ ਮਿਲਨ ਦਾ ਖਿਣ ਆ ਗਿਆ। ਕਿਸੇ ਪ੍ਰਾਣੀ ਲਈ ਜਲ ਦੀ ਪਿਆਸ ਇਤਨੀ ਵਧ ਜਾਇ ਕਿ ਦੁਨੀਆਂ ਦੇ ਸਾਰੇ ਵੈਭਵਾਂ, ਸਾਰੇ ਭੌਤਿਕ ਸੁਖਾਂ ਤੋਂ ਵਧ, ਪਾਨੀ ਦੀ ਬੂੰਦ ਕੀਮਤੀ ਜਾਪਣ ਲਗੇ, ਸਮਝੋ, 'ਪ੍ਰਭੂ ਪ੍ਰਾਪਤੀ ਦਾ ਪਥ ਪ੍ਰਸਸਤ (ਬੇਰੋਕ) ਹੋ ਗਿਆ।" ਤਾਂ ਹੀ ਪਵੇਂ ਪਾਤਸ਼ਾਹ ਆਪ ਦੁਰਲਭ ਪਿਆਸ ਦੀ ਮੰਗ ਕਰਦੇ ਹਨ।

'ਕਰਿ ਕਿਰਪਾ ਪ੍ਰਭ ਆਪਣੀ,
ਤੇਰੇ ਦਰਸਨ ਹੋਇ ਪਿਆਸ
ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ,
ਨਾਨਕ ਕੀ ਅਰਦਾਸਿ ॥' (੧੩੪)

ਪਿਤਾ, ਸ੍ਰੀ ਗੁਰੂ ਰਾਮਦਾਸ ਜੀ ਦੇ ਹੁਕਮ ਨਾਲ, ਅੰਮ੍ਰਿਤਸਰ ਤੋਂ ਲਾਹੌਰ ਗਏ, ਪਵੇਂ ਪਾਤਸ਼ਾਹ ਲਈ, ਗੁਰੂ ਵਿਛੋੜੇ ਦਾ ਇਕ ਇਕ ਖਿਣ ਅਸਹਿ ਹੋ ਗਿਆ।

'ਮੇਰਾ ਮਨੁ ਲੋਚੈ ਗੁਰ ਦਰਸਨ ਤਾਈ'...
'ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ
ਚਿਰੁ ਹੋਆ ਦੇਖੇ ਸਾਰਿੰਗ ਪਾਣੀ'

ਅਤੇ

'ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ'

ਜੈਸੀ ਵਿਛੋੜੇ ਦੀਆਂ ਚਿੱਠੀਆਂ, ਪਿਤਾ ਵਿਯੋਗ ਦੇ ਰੂਪ ਵਿਚ ਪਰਮਾਤਮਾ ਵਿਯੋਗੀ ਹਿਰਦੇ ਦਾ ਹੀ ਸਪਸ਼ਟ ਪ੍ਰਗਟਾਵਾ ਹੈ।

ਜਿਸ ਪ੍ਰਾਣੀ ਵਿਚ ਪ੍ਰਭੂ ਵਿਛੋੜੇ ਦਾ ਦਰਦ ਤਿੱਖਾ ਹੋਵੇ, ਸਮਝੋ, ਪਰਮਾਤਮਾ ਲਈ ਆਤਮਾ ਦਾ ਸਿਮਰਨ ਜੀਵੰਤ ਹੈ। 'ਵਿਛੋੜਾ ਨਾ ਕਿਸੇ ਦੇ ਪੇਸ਼ ਆਵੇ' ਜਾਂ ਸਾਰੀ ਸੰਗਤ ਉਡੀਕਦੀ ਏ, ਹੁਣ ਵਤਨਾ ਨੂੰ ਆ ਮਾਹੀ ਵੇ' ਜੈਸੇ ਬ੍ਰਿਹਾ-ਗੀਤ ਦੇ ਛਿੜਦਿਆਂ ਹੀ ਕਿਸੇ ਮਸਤਾਨੇ ਦੀ ਕੂਕ ਜਾਂ ਕਿਸੇ ਵਿਯੋਗਿਨੀ ਦਾ ਸੂਤਰ ਪ੍ਰਤੀਕ ਹੈ ਕਿ ਜੀਵ ਨੂੰ ਬ੍ਰਹਮ-ਵਿਯੋਗ ਦਾ ਸਮਰਨ ਹੋ ਰਿਹਾ ਹੈ। ਚਿਰ ਕਾਲ ਤੋਂ ਮਾਇਆ-ਮਮਤਾ ਦੀ ਬੇਹੋਸ਼ੀ ਵਿਚ ਪਏ ਕਿਸੇ ਮਰੀਜ (ਜੀਵ) ਦੇ ਮੂੰਹੋਂ ਹੋਸ਼

ਦੀ ਕਰਾਹ ਨਿਕਲਣੀ ਸ਼ੁਰੂ ਹੋ ਗਈ ਹੈ। ਗੁਰੂ ਨਾਨਕ ਦੇ ਪਰਲੋਕ ਗਮਨ ਦੀ ਖਬਰ ਤੇ ਗੁਰੂ ਅੰਗਦ ਦੇਵ ਦਾ ਤਤਕਾਲ ਸਰੀਰ ਤਿਆਗ ਦਾ ਸੰਕਲਪ ਕਰ ਲੈਣਾ, ਸਤਿਗੁਰੂ ਰਾਮ ਸਿੰਘ ਦੇ ਪ੍ਰਦੇਸ ਗਮਨ ਤੋਂ ਬਾਦ ਸਤਿਗੁਰੂ ਹਰੀ ਸਿੰਘ ਜੀ ਦੀਆਂ ਭੁੱਬਾਂ ਦੀ ਗਵਾਹੀ ਦਿੰਦੇ ਭੈਣੀ ਦੇ ਟਿੱਬੇ, ਸਤਿਗੁਰੂ ਪ੍ਰਤਾਪ ਸਿੰਘ ਦੇ ਵਿਛੋੜੇ ਵਿਚ, 'ਭੈਣੀ-ਕਟਾਣੀ ਰੋਡ' ਤੇ ਰਹਿ ਰਹੇ ਮਸਤਾਨੇ ਦਾ ਅੱਖਾਂ ਵਿਚ ਅੱਕ ਦਾ ਦੁੱਧ ਪਾ ਸਦਾ ਸਦਾ ਲਈ ਆਪਨੇ ਆਪ ਨੂੰ ਨੇਤ੍ਰ-ਜੋਤੀ ਤੋਂ ਹੀਨ ਕਰ ਲੈਣਾ, ਭਾਈ ਵਜ਼ੀਰ ਸਿੰਘ ਦਾ ਹੱਦ ਤੋਂ ਲੰਘਦਾ ਹੋਇਆ ਵਿਯੋਗ ਅਤੇ ਸੰਤ ਰਤਨ ਸਿੰਘ ਦੀਆਂ ਹੰਝੂ ਭਰੀਆਂ ਅੱਖਾਂ ਸਦਾ ਗਵਾਹੀ ਦਿੰਦੀਆਂ ਰਹੀਆਂ ਕਿ—

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨਾ ਜੀਐ, ਜੀਐ ਤਾ ਬਉਰਾ ਹੋਇ ॥
(੧੩੬੮)

ਮੀਰਾ ਆਪਨੀ ਵਿਥਿਆ ਵਿਅਕਤ ਕਰਦੀ ਹੈ—
'ਨਾ ਮੈਂ ਜਾਨੂ ਆਰਤੀ ਵੰਦਨ,
ਨਾ ਪੂਜਾ ਕੀ ਰੀਤ
ਸਖੀ, ਮੈਂ ਤੋ ਪ੍ਰੇਮ ਦੀਵਾਨੀ,
ਮੇਰਾ ਦਰਦ ਨ ਜਾਨੈ ਕੋਇ ॥"

ਗਲੀ-ਗਲੀ ਕ੍ਰਿਸ਼ਨ ਨੂੰ ਵਾਜਾਂ ਮਾਰਦੀ ਮੀਰਾਂ ਦਾ ਦਰਦ ਪ੍ਰਮਾਣ ਹੈ ਕਿ 'ਸਿਆਮ-ਸਿਮਰਨ' ਦੀ ਤਾਰ ਜੁੜ ਚੁਕੀ ਹੈ। ਜਿਵੇਂ ਕਿਸੇ ਬਾਲਕ ਦਾ ਜਨਮ, ਮਾਤਾ ਦੀ ਪ੍ਰਸਵ-ਪੀੜਾ ਤੋਂ ਪਹਿਲਾਂ ਨਹੀਂ ਹੋ ਸਕਦਾ ਉਸੇ ਤਰ੍ਹਾਂ ਭਗਤ-ਹਿਰਦੇ ਦੀ ਪੀੜਾ ਤੋਂ ਬਾਦ ਪ੍ਰਸਵ (ਜਨਮ) ਹੁੰਦਾ ਹੈ—ਪਰਮੇਸਰ ਦਾ।

ਪ੍ਰੇਮ ਲੌਕਿਕ ਹੋਵੇ ਜਾਂ ਅਲੌਕਿਕ, ਵਿਯੋਗੀ-ਮਨ ਦੀ ਪੁਕਾਰ ਹੀ, ਪ੍ਰੇਮੀ ਤਕ ਪਹੁੰਚਣ ਦੀ ਸਮਰਥਾ ਰਖਦੀ ਹੈ। ਇਸ਼ਕ ਹਕੀਕੀ ਹੋਵੇ ਜਾਂ ਮਜ਼ਾਜੀ, ਬਿਰਹਾ ਦੀ 'ਸੁਲਤਾਨੀ' ਸ਼ਾਸ਼ਵਤ (ਅਮਿਟ) ਹੈ।

੭੯੬. ਫੇਸ 6. ਮੋਹਾਲੀ
(ਚੰਡੀਗੜ੍ਹ)

## ਸੰਤੋਖ ਸਿੰਘ ਧੀਰ ਦੀ ਕਹਾਣੀ

ਪੰਜਾਬੀ ਦੀਆਂ ਸ੍ਰੇਸ਼ਠ ਕਹਾਣੀਆਂ ਛਾਪਣ ਦੇ ਪ੍ਰਸੰਗ ਵਿਚ ਅਗਲੇ ਪੰਨਿਆਂ ਤੇ ਸੰਤੋਖ ਸਿੰਘ ਧੀਰ ਹੋਰਾਂ ਦੀ ਕਹਾਣੀ 'ਸਵੇਰ ਹੋਣ ਤੱਕ' ਪ੍ਰਕਾਸ਼ਤ ਕਰ ਰਹੇ ਹਾਂ। ਸੰਤੋਖ ਸਿੰਘ ਧੀਰ ਹਰਮਨ ਪਿਆਰੇ ਅਤੇ ਸਨਮਾਨਿਤ ਸਾਹਿਤਕਾਰ ਹਨ। ਕਵਿਤਾ, ਕਹਾਣੀ ਅਤੇ ਨਾਵਲ ਦੇ ਖੇਤਰ ਵਿਚ ਉਹਨਾਂ ਦਾ ਯੋਗਦਾਨ ਬਹੁਤ ਉੱਘਾ ਹੈ। ਆਪ ਵੀ ਉਹ ਸਾਰੀ ਉਮਰ ਆਮ ਲੋਕਾਂ ਦੇ ਹਿਤ ਵਿਚ ਸੰਗਰਾਮ ਵਿਚ ਰੁੱਝੇ ਰਹੇ ਹਨ। ਧੀਰ ਜੀ ਤੀਖਣ ਨੀਝ ਨਾਲ ਅਪਣੇ ਆਲੇ ਦੁਆਲੇ ਨੂੰ ਵੇਖਦੇ ਘੋਖਦੇ ਹਨ ਅਤੇ ਬਾਰੀਕ ਕਲਮ ਨਾਲ ਆਪਣੇ ਅਨੁਭਵਾਂ ਨੂੰ ਚਿਤਰਦੇ ਹਨ। ਹਥਲੀ ਕਹਾਣੀ ਗਰੀਬ ਜੱਟ ਦੀ ਮੇਹਨਤ ਦੀ ਦਾਸਤਾਨ ਹੈ। ਇਕ ਰਾਤ ਦੀ ਕਹਾਣੀ ਉਹਦੇ ਸਾਰੇ ਜੀਵਨ ਦੀ ਝਲਕ ਦਰਸਾ ਜਾਂਦੀ ਹੈ। ਆਰਥਕ ਨਾ ਬਰਾਬਰੀ ਚੋਂ ਉਪਜੀਆਂ ਮਜਬੂਰੀਆਂ ਉਹ ਕਿਵੇਂ ਪਿੰਡੇ ਤੇ ਹੰਡਾਉਂਦਾ ਹੈ। ਬਾ ਮੁਹਾਵਰਾ ਪੰਜਾਬੀ ਦੇ ਮਲਵਈ ਵਾਰਤਾਲਾਪ ਸ਼ਬਦਾਂ ਦੀ ਖੂਬਸੂਰਤੀ ਢੁਕਵੀਆਂ ਤਸ਼ਬੀਹਾਂ ਕਹਾਣੀ ਦੀ ਉਤਸੁਕਤਾ ਬਣਾਈ ਰਖਦੇ ਹਨ। ਛੋਟੀਆਂ ਛੋਟੀਆਂ ਗੱਲਾਂ ਨਾਲ ਵਡੇ ਅਰਥ ਸਮਝਾ ਦੇਵੇ ਇਹ ਹੀ ਧੀਰ ਜੀ ਦੀ ਖੂਬੀ ਹੈ। ਇਸ ਕਹਾਣੀ ਵਿਚਲਾ ਜੀਵਨ ਤਾਂ ਬਹੁਤਿਆਂ ਨੇ ਹੰਡਾਇਆ ਹੋਵੇਗਾ ਪਰ ਉਸ ਨੂੰ ਪੇਸ਼ ਕਰਨਾ ਧੀਰ ਜੀ ਦਾ ਹੀ ਕਮਾਲ ਹੈ। ਇਹ ਕਹਾਣੀ ਨਿੱਤ ਹੀ ਨਵੀਂ ਹੈ।

—ਸੰਪਾਦਕ

# ਸਵੇਰ ਹੋਣ ਤੱਕ

—ਸੰਤੋਖ ਸਿੰਘ ਧੀਰ

---

ਡੂੰਘੀ ਰਾਤ ਗਿਆਂ, ਚੰਨਣ ਜੱਟ, ਪੱਕੇ ਖੂਹ ਦੀਆਂ ਪੈਲੀਆਂ ਵਾਹ ਕੇ, ਥਕੇਵੇਂ ਦਾ ਝੰਬਿਆ, ਘਰ ਮੁੜਿਆ। ਹਾੜ ਦੇ ਪਹਿਲੇ ਮੀਂਹ ਨੇ ਸਾਉਣੀ ਦੀਆਂ ਬਿਜਾਈਆਂ ਲਈ ਜ਼ੋਰ ਪਾ ਦਿਤਾ ਸੀ। ਹੁਣ ਵੱਤ ਆਈ ਹੋਈ ਸੀ, ਫੇਰ ਪਤਾ ਨਹੀਂ ਝੜੀ ਲਗ ਜਾਵੇ, ਜਾਂ ਏਨੀ ਲੰਮੀ ਔੜ ਪਵੇ ਕਿ ਫਸਲਾਂ ਪਛੇਤੀਆਂ ਹੋ ਜਾਣ।

ਸੁਖ ਵਿਚ ਲੱਤਾਂ ਲੰਮਿਆਰ ਕੇ ਉਹ ਖਿੜੇ ਤਾਰਿਆਂ ਵਲ ਤੱਕਦਾ ਨੀਂਦ ਦੀ ਲੋਰ ਵਿਚ ਅੱਖ ਲਾਉਣ ਹੀ ਲਗਿਆ ਸੀ ਕਿ ਨਾਲ ਦੇ ਕੋਠੇ ਉਤੋਂ ਮੰਜਾ ਡਾਹੁੰਦਿਆਂ ਘੁੱਦਾ ਬੋਲਿਆ, "ਜਾਣੀਦਾ ਪੱਕੇ ਦੀ ਸਾਰੀ ਖੱਤੀ ਵਾਹ ਆਇਆ ਚੰਨਣਾ, ਮਖਾਂ ਬੋਲਦਾ ਨ੍ਹੀਂ, ਥੱਕਿਆ ਹੋਇੰਗਾ ?"

ਚੰਨਣ ਮੰਜੇ ਉਤੇ ਪਿਆ ਪਿਆ ਬੋਲਿਆ, "ਓ ਮਖਾਂ ਹੁਣ ਕਾਹਨੂੰ ਰੜਕ ਰਖਣੀ ਐਂ—ਜੋਤਾ ਹੋਰ ਕੱਸ ਕੇ ਲਾ ਲਈਏ—ਇਕ ਤਾਂ ਬੌਲਦ ਨ੍ਹੀਂ ਤੁਰਦਾ ਸਾਲਾ, ਜਮਾ ਈ ਰਹਿ ਖੜ੍ਹਿਆ।"

"ਕਿਹੜਾ, ਮੀਣਾ ?"

"ਨਹੀਂ, ਦੂਆ ਲਾਖਾ—ਡਿੰਗ ਈ ਨੀਂ ਪੱਟਦਾ ਬਰਾਬਰ—ਤਾਹੀਂ ਤਾ ਆਹ ਵੇਲਾ ਗਿਆ।"

"ਭਾਈ ਖਰਾਕ ਦੀ ਗੱਲ ਐ ਸਾਰੀ...।" ਘੁੱਦੇ ਨੇ ਰੱਬ ਲਗਦੀ ਆਖੀ।

"ਖ਼ਰਾਕ ਹੁਣ ਪਾਈ ਤਾਂ ਜਾਨੇ ਆਂ...ਜਿੰਨੀ ਪਰੋਕੋਂ ਐਂ...।" ਚੰਨਣ ਦੀ 'ਵਾਜ ਵਿਚ ਬੇਵਸੀ ਸੀ।

"ਆ...ਹੋ।" ਘੁੱਦਾ ਮੰਜੇ ਉਤੇ ਟੇਢਾ ਹੋ ਗਿਆ।

ਤਾਰਿਆਂ ਭਰੀ ਨੀਲੀ ਛੱਤ ਵਲ ਤੱਕਦੇ ਚੰਨਣ ਦੀਆਂ ਅੱਖਾਂ ਵਿਚ ਊਂਘ ਆਉਣ ਲਗੀ। ਇਕ ਲੋਰ ਵਿਚ ਨੀਂਦ ਦਾ ਟੂਣਾ ਹੋ ਰਿਹਾ ਸੀ। ਤਾਰੇ ਉਹਦੀਆਂ ਅੱਖਾਂ ਵਿਚ ਧੂੜ ਦੇ ਕਿਣਕੇ ਬਣ ਗਏ ਤੇ ਪੱਕੇ ਖੂਹ ਦੇ ਲਹਿਰੀਏ ਸਿਆੜ ਉਹਦੇ ਸੁਫਨਿਆਂ ਵਿਚ ਫੈਲਣ ਲਗੇ। ਪਰਲੇ ਵਾਸ, ਟਿਕੀ ਰਾਤ ਵਿਚ ਟੌਂਕਰਦਾ ਕੁੱਤਾ ਨਿੰਮ੍ਹਾ ਨਿੰਮ੍ਹਾ ਹੁੰਦਾ ਉਹਦੀ ਸੁਰਤ 'ਚੋਂ ਵਿਸਰ ਗਿਆ।

ਛੰਨੇ ਵਿਚ ਦੁਧ ਲੈਕੇ, ਬਚਨੋਂ, ਚੰਨਣ ਦੇ ਮੰਜੇ ਕੋਲ ਆਈ, "ਲੈ ਫੜ, ਦੁਧ ਦੀ ਬੁੱਕ ਪੀ ਲੈ!"

ਚੰਨਣ ਦਾ ਠੌਂਕਾ ਲਗ ਰਿਹਾ ਸੀ।

"ਮਖਾਂ ਸੌਂ ਵੀ ਗਿਆ ਸੀਬੋ ਦਾ ਬਾਪੂ..." ਉਹਨੇ ਚੰਨਣ ਦਾ ਮੋਢਾ ਝੂਣਿਆ।

"ਹਾਂ...ਹਾਂ..." ਚੰਨਣ ਅੱਭੜ ਕੇ ਬੋਲਿਆ।

"ਲੈ ਫੜ, ਦੁਧ ਪੀ ਲੈ ਉਠ ਕੇ ਕੋਸਾ ਕੋਸਾ!"

ਚੰਨਣ ਉਠ ਕੇ ਮੰਜੇ ਉਤੇ ਬਹਿ ਗਿਆ ਤੇ ਦੁਧ ਦਾ ਛੰਨਾ ਫੜ ਕੇ ਊਂਘਦਾ ਊਂਘਦਾ ਪੀਣ ਲਗਾ। ਆਲੇ ਦੁਆਲੇ ਕੋਠਿਆਂ ਉਤੇ ਲੋਕ ਚੁਪ ਚਾਪ ਪਏ ਸਨ। ਘੁੱਦੇ ਦੀ ਵੀ ਅੱਖ ਲਗੀ ਜਾਪਦੀ ਸੀ। ਬਚਨੋਂ ਪੈਂਦ ਵਲ ਮੰਜੇ ਦੀ ਬਾਹੀ ਉਤੇ ਬਹਿ ਗਈ। ਲੌਹੜੇ ਦਾ ਵੱਟ ਹੋ ਰਿਹਾ ਸੀ। ਉਦੋਂ ਹੀ ਇਕ ਪਾਣੀ ਦਾ ਭਿੱਜਿਆ ਬੁੱਲ੍ਹਾ ਆਇਆ। ਦੂਰ ਪਹਾੜ ਦੀ ਕੁੱਖ ਵਿਚ ਕਾਲੀ ਘਟਾ ਘਿਰੀ ਹੋਈ ਸੀ ਜਿਸ ਵਿਚੋਂ ਕਦੇ ਕਦੇ ਬਿਜਲੀ ਅੱਖ ਮਾਰ ਜਾਂਦੀ। ਬਚਨੋਂ ਨੇ ਹੌਲੀ ਜਿਹੀ ਆਖਿਆ, "ਬੱਦਲ ਅੱਜ ਫੇਰ ਖੌਰੇ ਮੰਜੇ ਹੇਠਾਂ ਲਹਾ ਕੇ ਹਟੇ।"

ਖ਼ਾਲੀ ਛੰਨਾ ਬਚਨੋਂ ਵਲ ਕਰਦਿਆਂ ਉਹਨੇ ਹੁੰਗਾਰਾ ਦਿਤਾ, "ਸੌਣਾ ਕਿਹੜਾ ਮਿਲਦੈ ਸਹੁਰਾ ਨੀਂਦ ਭਰਕੇ—ਦੋ ਰਾਤਾਂ ਹੋ ਗਈਆਂ ਇਸੇ ਤਰ੍ਹਾਂ।"

ਨੀਂਦ ਵਿਚ ਕੀਲਿਆ ਚੰਨਣ ਫੇਰ ਮੰਜੇ ਉਤੇ ਢੇਰੀ ਹੋ ਗਿਆ। ਪੈਂਦ ਪਈ ਖੇਸੀ ਉਹਨੇ ਟੰਗਾਂ ਉਤੇ ਖਿੱਚ ਲਈ। ਬਚਨੋਂ ਦੇ ਮੰਜੇ ਉਤੋਂ ਨਿੱਕੀ ਕੁੜੀ ਵਿਲਕ ਉਠੀ। ਉਹ ਉਠ ਕੇ ਉਹਦੇ ਨਾਲ ਜਾ ਪਈ। ਵੱਟ ਫੇਰ ਹੋ ਗਿਆ ਸੀ। ਅੱਧ ਪਹਿਰ ਵੀ ਨਹੀਂ ਸੀ ਬੀਤਿਆ ਹੋਣਾ ਕਿ ਚੰਨਣ ਦੇ ਪਿੰਡੇ ਉਤੇ ਸੂਈ ਜਿਹੀ ਆ ਚੁਭੀ। ਉਹਨੇ ਪਾਸਾ ਪਰਤਿਆ। ਉਸੇ ਤਰ੍ਹਾਂ ਇਕ ਹੋਰ ਤੇ ਉਹਦੀ ਨੀਂਦ ਭੰਗ ਹੋਣ ਲਗੀ।

"ਕਣੀ ਲਗ ਪਈ ਡਿਗਣ ਕੋਈ ਕੋਈ...!" ਉਹਦੇ ਕੰਨ ਵਲੇਲ ਪਈ, ਜਿਵੇਂ ਘੁੱਦਾ ਆਪਣੇ ਮੰਜੇ ਤੋਂ ਥਿਰਕਿਆ ਹੋਵੇ।

"ਮਖਾਂ ਸੀਬੋ ਦਾ ਬਾਪੂ...!" ਬਚਨੋਂ ਨੇ ਲਲਕਾਰ ਕੇ ਆਖਿਆ, "ਮੰਜੇ ਤਾਂ ਲਾਹੁਣੇ ਈ ਪੈਣਗੇ ਠਾਹਾਂ!"

"ਨੀ ਮਖਾਂ ਪਏ ਰਹੋ-ਕਿਤੇ ਨ੍ਹੀਂ ਪਰਲੋ ਆਉਂਦੀ!" ਚੰਨਣ ਨੇ ਖੇਸੀ ਹੋਰ ਉੱਤੇ ਖਿਚ ਕੇ ਸੁਆਰ ਲਈ।

"ਫੇਰ ਹਬੜ ਦਬੜ ਪੈ ਜਾਣੀ ਐਂ...!" ਬਚਨੋਂ ਫਿਕਰ ਨਾਲ ਘਾਬਰਦੀ ਸੀ।

"ਕਿਤੇ ਨ੍ਹੀਂ ਪੈਂਦੀ—ਤੂੰ ਪਈ ਰਹੁ...!"

ਗੱਲ ਅਜੇ ਚੰਨਣ ਦੇ ਮੂੰਹ ਵਿਚ ਹੀ ਸੀ ਕਿ ਮੋਟੇ ਮੋਟੇ

ਕਣਿਆਂ ਨੇ ਇਕਦਮ ਹੱਲਾ ਬੋਲ ਦਿਤਾ। ਆਲੇ-ਦੁਆਲੇ ਸਾਰੇ ਕੋਠਿਆਂ ਉਤੇ ਹਫੜਾ-ਦਫੜੀ ਮਚ ਗਈ। ਮੰਜੀਆਂ, ਪੰਘੂੜਿਆਂ ਉਤੇ ਜੁੱਲੀਆਂ, ਪਰੋਲਿਆਂ ਵਿਚ ਪਏ ਘੂਕ ਨਿਆਣੇ ਭੌਰ ਭੌਰ ਹੋ ਉਠੇ। ਚੰਨਣ ਬੌਂਦਲ ਕੇ ਮੰਜੇ ਉਤੇ ਪਈ ਦਰੀ ਦੀ ਪੂਣੀ ਕਰਨ ਲਗਾ। ਬਚਨੋਂ ਨੇ ਤਿੱਖੀ ਹੋਕੇ ਆਖਿਆ, "ਤੂੰ ਐਥੇ ਗਿਣਤੀਆਂ ਕੀ ਗਿਣੀ ਜਾਨੈਂ! ਉਤਰਕੇ ਮੰਜੇ ਫੜ, ਮੈਂ ਉਤੋਂ ਲਮਕਾਉਂਦੀ ਆਂ।"

ਵਾਛੜ ਦੇ ਕਣਤਾਏ ਕਚਨੀਂਦਰੇ ਨਿਆਣੇ ਰੋਣ ਲਗੇ।

ਗਲੀ ਵਿਚ ਖਲੋ ਕੇ ਚੰਨਣ ਬਨੇਰੇ ਉਤੋਂ ਮੰਜੇ ਬਿਸਤਰੇ ਫੜਨ ਲਗਾ। ਬਚਨੋਂ ਮੀਂਹ ਵਿਚ ਬੌਂਦਲੀ ਛੇਤੀ ਛੇਤੀ ਲਮਕਾਈ ਜਾਂਦੀ ਸੀ। ਪਤਾ ਨਹੀਂ ਸੁਕੇ ਅੰਬਰ ਕਿਥੋਂ ਕਟਕ ਚੜ੍ਹ ਕੇ ਆ ਗਿਆ। ਦੇਖਦੇ ਹੀ ਦੇਖਦੇ ਧਾਂ ਧਾਂ ਪਰਨਾਲੇ ਚੱਲਣ ਲਗ ਪਏ।

ਦੀਵਾ ਬਾਲ ਕੇ ਮੀਂਹ ਵਿਚ ਭਿੱਜੇ ਸਿੱਜੇ ਨਿਆਣਿਆਂ ਨੂੰ ਚੰਨਣ ਨੇ ਮੰਜਿਆਂ ਉਤੇ ਸੁਟ ਦਿਤਾ। ਦਲਾਨ ਅਤੇ ਕੋਠੜੀਆਂ ਦੇ ਮੋਘੇ ਢਕ ਕੇ ਪਾਣੀ ਨਾਲ ਨੁੱਚੜਦੀ ਬਚਨੋਂ ਥੱਲੇ ਆ ਗਈ ਤੇ ਕੁੜਤੀ ਦਾ ਪੱਲਾ ਨਚੋੜਦੀ ਖਿੱਝ ਨਾਲ ਕੁੜ੍ਹ ਕੇ ਬੋਲੀ, "ਜੋਤੇ ਦੀ ਕਹਿਨੀ ਆਂ, ਬੱਦਲ ਸਿਰ ਤੇ ਖੜੇ, ਜੱਦੇ ਨੇ, ਸਿਰ ਇ ਨ੍ਹੀਂ ਚੱਕਿਆ...!"

ਸਾਰੇ ਜਣੇ ਦਲਾਨ ਵਿਚ ਮੰਜੀਆਂ, ਜੁੱਲੀਆਂ ਉਤੇ ਕਿਤੇ ਨਾ ਕਿਤੇ ਡਿਗ ਪਏ। ਵਾਛੜ ਦਾ ਮੀਂਹ ਜਿਵੇਂ ਆਇਆ ਸੀ, ਉਵੇਂ ਇਕਦਮ ਚਲਾ ਗਿਆ। ਪਰਨਾਲੇ ਹੌਲੀ ਹੌਲੀ ਹੁੰਦੇ ਤਤੀਰੀਆਂ ਵਿਚ ਰਹਿ ਗਏ। ਅੰਦਰ ਲੋਹੜੇ ਦਾ ਹੁੰਮ ਸੀ। ਹੌਲੀ ਹੌਲੀ ਹਵਾ ਬਿਲਕੁਲ ਬੰਦ ਹੋ ਗਈ। ਦੀਵੇ ਦੀ ਲਾਟ ਸਿਧੀ ਸਤੋਰ ਖੜ੍ਹੀ ਸੀ। ਤੋੜ ਤੋੜ ਖਾਂਦਾ ਮੱਛਰ ਕੰਨਾਂ ਕੋਲ ਬੀਨ ਵਜਾਉਂਦਾ ਸੀ। ਸੁੱਤੇ ਪਏ ਨਿਆਣੇ ਤਰੇਲੀਆਂ ਵਿਚ ਗੱਚ ਹੋ ਗਏ। ਤੱਤੀ ਹਵਾੜ੍ਹ ਨਾਲ ਘਰ ਭੱਠੇ ਵਾਂਗ ਤਪ ਰਿਹਾ ਸੀ। ਅਕਲਕਾਣ ਹੋਇਆ ਚੰਨਣ ਬੋਲਿਆ, "ਮੋਘਾ ਤਾਂ ਖੁਲ੍ਹਾ ਰਹਿਣ ਦਿੰਦੀ?"

"ਮੀਂਹ ਤਾਂ ਘਟ ਬੰਨ੍ਹ ਕੇ ਆ ਗਿਆ—ਫੇਰ ਕੌਣ ਜਾਂਦਾ ਉਪਰ?"

"ਅੰਦਰ ਤਾਂ ਅੱਗ ਲਗੀ ਜਾਂਦੀ ਐ—ਮੱਛਰ ਉਂ ਤੋੜ ਤੋੜ ਖਾਂਦੇ।" ਚੰਨਣ ਨੇ ਪਿੰਡਾ ਖੁਰਕਦਿਆਂ ਕਿਹਾ।

ਪਸੀਨੇ ਵਿਚ ਪਿਚਕੀ ਹੋਈ ਕੌਲੋ ਪੰਘੂੜੀ ਉਤੇ ਠਿਸ ਠਿਸ ਕਰਨ ਲਗੀ। ਵਿਲਕਦੀ ਛੋਟੀ ਕੁੜੀ ਬਚਨੋਂ ਤੋਂ ਨਾਲ ਨਹੀਂ ਸੀ ਲਾਈ ਜਾਂਦੀ। ਉਹਨੇ ਪੱਖੀ ਝੱਲ ਕੇ ਨਿਆਣੀ ਨੂੰ ਚੁੱਪ ਕਰਾਉਣਾ ਚਾਹਿਆ। ਵੱਡੀ ਕੁੜੀ ਸੀਬੋ ਪਾਣੀ ਪਾਣੀ ਹੋਈ ਆਪਣੇ ਪੰਘੂੜੇ ਉਤੇ ਉਠ ਬੈਠੀ, "ਬਾਬਾ ਨੀਂਦ ਕਿਹੜਾ ਆਉਂਦੀ ਐ...!"

"ਨ੍ਹੀ ਬੇਬੇ,ਆਪਾਂ ਦੀਵਾ ਈ ਬੁਝਾ ਦੇ...!" ਸੀਬੋ ਤੋਂ ਛੋਟਾ ਭਿੰਦਰ ਬੋਲਿਆ। ਉਹਨੂੰ ਦੀਵੇ ਦੇ ਚਾਨਣ ਤੋਂ ਵੀ ਸੇਕ ਆਉਂਦਾ ਜਾਪਦਾ ਸੀ।

ਚੰਨਣ ਉਠ ਕੇ ਬਾਹਰ ਗਲੀ ਵਿਚ ਆਇਆ, "ਕਣੀਆਂ ਤਾਂ ਬੰਦ ਨੇ—ਬੱਦਲ ਤਾਂ ਦੀਂਹਦਾ ਨਹੀਂ ਕਿਤੇ ਹੁਣ।"

"ਜੇ ਖਾਣਾ ਐਵੇਂ ਭਾਜੜ ਪਾ ਦਿੰਦੇ, ਅੱਜ ਕਲ੍ਹ ਦਾ ਮੀਂਹ।" ਬਚਨੋਂ ਪਈ ਪਈ ਅੰਦਰੋਂ ਬੋਲੀ।

"ਨ੍ਹੀ ਬੇਬੇ, ਗਲੀ ਚਿ ਕਢ ਲੈ ਮੰਜੇ...!" ਸੀਬੋ ਨੇ ਕਾਹਲੀ ਪੈ ਕੇ ਆਖਿਆ।

"ਆਹੋ ਮੁੰਨੀ, ਗਲੀ ਵਿਚ ਡਾਹ ਲੈਨੇਂ ਆਂ" ਚੰਨਣ ਅੰਦਰ ਆਕੇ ਬਾਹਰ ਕੱਢਣ ਲਈ ਮੰਜਾ ਚੁੱਕਣ ਲਗਾ।

ਬਚਨੋਂ ਉਠ ਕੇ ਬੂਹੇ ਵਿਚ ਆਈ ਤੇ ਉੱਪਰ ਵਲ ਤੱਕਣ ਲਗੀ, "ਹੁਣ ਤਾਂ ਦੀਂਹਦਾ ਨਹੀਂ ਕਿਸੇ ਪਾਸੇ...ਐਨ੍ਹ ਸਾਫ਼ ਐ ਅੰਬਰ।"

ਗੁਆਂਢੋਂ ਕੇਸਰੀ ਤਖਾਣੀ ਨੇ ਹੁੰਗਾਰਾ ਦਿਤਾ, "ਨੀ ਭਮਾ ਕੱਲਾ ਕੱਲਾ ਤਾਰਾ ਗਿਣ ਲੈ...ਜਦ ਆਉਂਦੈ, ਪਟਮੇਲੀ ਚੱਕ ਦਿੰਦੈ ਚੰਦਰਾ।"

"ਬਾਬਾ, ਮਾਲਕ ਨੂੰ ਕੌਣ ਕਹੇ..." ਉਤੇ ਚੜ੍ਹਾਉਣ ਲਈ ਆਪਣੇ ਨੀਵੇਂ ਬਨੇਰੇ ਉਤੇ ਮੰਜੇ ਦੇ ਪਾਵੇ ਅੜਾਉਂਦਿਆਂ ਘੁੰਦਾ ਬੋਲਿਆ।

"ਮਖਾਂ ਹੁਣ ਉਤੇ ਈ ਚੜ੍ਹਾ ਮੰਜੇ...ਗਲੀ 'ਚ ਨ੍ਹੀਂ ਸੁਤੇ ਰਹਿਣੇ...।" ਬਚਨੋਂ ਨੇ ਗਲੀ ਵਿਚ ਮੰਜਾ ਡਾਹੁੰਦੇ ਚੰਨਣ ਨੂੰ ਆਖਿਆ।

"ਨ੍ਹੀ ਹੁਣ ਦੋ ਘੰਟੇ ਪਿਛੋ ਕਿਥੇ ਧੂਹ-ਘੜੀਸ ਕਰੀਏ... ਰਾਤ ਅੱਧੀ ਟੁਟ ਚੱਲੀ...ਦੇਖ ਤਾਂ ਖਿੱਤੀਆਂ ਕਿਥੇ ਸਰਕ ਆਈਆਂ।"

"ਗਲੀ 'ਚ ਕੀਹਦਾ ਕੀਹਦਾ ਡਾਹੇਂਗਾ? ਨਾਲੇ ਸੌ ਡੰਗਰ, ਪਸੂ...। ਤੂੰ ਚੱਲ ਉਤੇ, ਮੈਂ ਫੜਾਉਨੀ ਆਂ ਮੰਜੇ, ਘੜੀ ਰਾਮ ਨਾਲ ਤਾਂ ਲੰਘੇ।"

"ਚੰਗਾ ਫੇਰ, ਫੜਾ, ਸੀਬੋ ਚੱਕ ਤਾਂ ਭਾਈ ਨਿਆਣਿਆਂ ਨੂੰ, ਭਿੰਦਰ ਉਠ ਓਏ, ਮੰਜੇ ਕਢਾ ਬਾਹਰ।" ਕਹਿੰਦਿਆਂ ਚੰਨਣ ਪੌੜੀ ਦੇ ਡੰਡੇ ਚੜ੍ਹਦਾ ਬਨੇਰੇ ਉਤੇ ਜਾ ਬੈਠਿਆ।

ਬਚਨੋ ਨੇ ਬਾਹਾਂ ਉਤੇ ਸਹਾਰ ਕੇ ਮੰਜੇ ਤੇ ਬਿਸਤਰੇ ਫੜਾਏ। ਚੰਨਣ ਨੇ ਮੁੜ ਥਾਓਂ ਥਾਈਂ ਨਿਆਣਿਆਂ ਨੂੰ ਪਾਇਆ। ਬਚਨੋ ਨੇ ਦੀਵਾ ਬੁਝਾ ਕੇ ਜਿੰਦਾ ਲਾਇਆ ਤੇ ਪੌੜੀ ਦੇ ਸਿਖਰਲੇ ਡੰਡੇ ਉਤੇ ਚੜ੍ਹਦੀ ਬੋਲੀ, "ਹੇ ਵਾਗਰੂ... ਹੇਠਾਂ ਨਾਲੋਂ ਸਾਹ ਤਾਂ ਆਉਂਦੇ।"

ਨਿਆਣਿਆਂ ਨੂੰ ਮੰਜੀਆਂ ਉਤੇ ਲਿਟਾ ਸੁਆਰ ਕੇ ਬਚਨੋ ਮੋਘਾ ਖੋਲ੍ਹਣ ਗਈ ਤਾਂ ਕੋਠੜੀ ਉਤੇ ਉਹਦੀ ਅੱਡੀ ਧਸ ਗਈ, ਤੇ ਫਿਰ ਮੁੜ ਕੇ ਆਉਂਦੀ ਦਾ ਬਨੇਰੇ ਉਤੇ ਪੈਰ ਤਿਲ੍ਹਕ ਗਿਆ। ਮਸੀਂ ਡਿਗਣ ਤੋਂ ਬਚਦੀ ਉਹ ਖਿੱਝ ਕੇ ਬੁੜਬੁੜਾਉਣ ਲੱਗੀ, "ਕੈ ਗੱਲ ਕਿਹੈ ਦੋਜਕੀ ਨੂੰ, ਰੋਹੀ ਆਲੀ ਕਿੱਕਰ ਵੱਢ ਕੇ ਦੋ ਖਣ ਉਤੇ ਛੱਤ ਲੈਨੇ ਆਂ...ਨਾਲੇ ਕੋਠੜੀ ਦੀਆਂ ਕੜੀਆਂ ਝਾੜ ਲਾਂਗੇ...ਜੱਟ ਨੇ ਇਕ ਨ੍ਹੀਂ ਸੁਣੀ...ਲੋਕੀ ਐਸ਼ਾਂ ਲੁੱਟਦੀ ਐ...ਐਥੇ ਜੂਨ ਕੱਟਣੀ...।"

"ਨੀ ਹੁਣ ਤਿਹਾਸਮਾਂ ਛੱਤਣ ਬੈਠਾ ਮੈਂ ਕ...।" ਉਹ ਕੋਠੇ ਜੇਡੀ ਧੀ ਦੇ ਕਾਰਜ ਬਾਰੇ ਆਖਣ ਲਗਾ ਸੀ ਕਿ ਉਹਨੂੰ ਕੋਲ ਪਈ ਮੁਟਿਆਰ ਧੀ ਦੀ ਲਿਹਾਜ ਮਾਰ ਗਈ।

"ਓ ਤੈਂ ਕੀ ਲੂਲ੍ਹਰ ਲਾਉਣੇ..."ਲੜ੍ਹੂੰ ਲੜ੍ਹੂੰ ਕਰਦੀ ਉਹ ਮੰਜੇ ਕੋਲ ਆ ਗਈ।

"ਚੰਗਾ, ਪੈ ਜਾ ਹੁਣ ਰਾਮ ਨਾਲ...ਟੈੜ ਟੈੜ ਲਾਈ ਐ ਵਾਧੂ...ਆਪ ਤੋਂ ਨੀਮੇਂ ਅਲ ਦੇਖ ਕੇ ਡੰਗ ਨਿਕਲਦੇ।"

"ਆਹੋ ਭਾਈ ਆਹੋ...ਆਹ ਤਾਂ ਗੱਲ ਸੱਚ ਐ ਚੰਨਣ ਦੀ।" ਨਾਲ ਦੇ ਘਰ ਦੀ ਨੀਵੀਂ ਛੱਤ ਤੋਂ ਕਰਮ ਸਿਹੁੰ ਦੀ ਅੰਮਾਂ ਨੇ ਹਾਂ ਵਿਚ ਹਾਂ ਮਿਲਾਈ।

ਵੱਟ ਨਾਲ ਫੇਰ ਸਾਹ ਬੰਦ ਹੋਣ ਲਗਾ ਸੀ, ਜਿਵੇਂ ਮੀਂਹ ਕਦੇ ਵਰ੍ਹਿਆ ਹੀ ਨਹੀਂ ਹੁੰਦਾ। ਬੱਬੀ ਅਤਰੀ ਦੇ ਵਿਹੜੇ ਵਿਚ ਉੱਗੀ ਕਿੱਕਰ ਚੁਪ ਚਾਪ ਖਲੋਤੀ ਸੀ। ਗਰਮੀ ਨਾਲ ਜਿੱਚ ਹੋਕੇ ਚੰਨਣ ਕੁਦਰਤ ਦੇ ਪ੍ਰਬੰਧ ਵਿਰੁਧ ਬੋਲਿਆ, "ਕੋਈ ਚੰਦਰਾ ਪਾਪੀ ਬੈਠੈ ਪਹਿਰੇ ਉਤੇ ਅੱਜ ਤਾਂ-ਪੱਤਾ ਨਹੀਂ ਹਿਲਦਾ।"

"ਮਾੜੇ ਦਾ ਦੁਖਿ ਦੁੱਖ ..।"ਹੇਠਾਂ, ਡੰਗਰਾਂ ਵਾਲੇ ਘਰ ਅਗੇ, ਗਲੀ 'ਚ ਮੰਜਾ ਡਾਹੀ ਪਿਆ ਮੈਂਗਲ ਵਿਹੜੇ ਵਾਲਾ ਬੋਲਿਆ। ਆਪਣੀ ਥਾਂ ਉਹ ਆਪ ਤਰਲੋ-ਮੱਛੀ ਹੋ ਰਿਹਾ ਸੀ।

"ਨੀ ਬੇਬੇ, ਮੱਛਰ ਲੜੀ ਜਾਂਦੇ।" ਭਿੰਦਰ ਮੰਜੇ ਦੀ ਦੌਣ ਉਤੇ ਗਿੱਟੇ ਰਗੜਦਾ ਬੋਲਿਆ।

ਬੱਬੀ ਅਤਰੀ ਦੀ ਕਿੱਕਰ ਦੀਆਂ ਟਹਿਣੀਆਂ ਥੋੜ੍ਹਾ ਥੋੜ੍ਹਾ ਹਿੱਲਣ ਲੱਗੀਆਂ। ਨਿੱਕੀ ਨਿੱਕੀ ਹਵਾ ਰੁਮਕ ਪਈ, ਜਿਸ ਵਿਚ ਗਿੱਲੇ ਕੋਠਿਆਂ ਦੀ ਹਮਕ ਰਲੀ ਹੋਈ ਸੀ। ਘੁੱਦੇ ਨੇ ਸੁਖ ਦਾ ਸਾਹ ਲੈਂਦਿਆਂ ਆਪਣੇ ਮੰਜੇ ਤੋਂ ਕਿਹਾ, "ਲੈ ਬਈ ਚੰਨਣਾ, ਬਦਲ ਗਿਆ ਪਹਿਰਾ, ਆ ਬੈਠਾ ਕੋਈ ਧਰਮੀ ਪੁਰਸ਼।"

"ਆਹੋ ਪੁੱਤ..." ਦੂਰੋਂ ਕਰਮ ਸਿਹੁੰ ਦੀ ਅੰਮਾਂ ਬੋਲੀ, "ਧਰਮੀਆਂ ਦੀ ਕਿਹੜਾ ਤੋਟ ਐ ਜੱਗ 'ਚ।"

"ਆ ਤਾਂ ਕੋਈ ਧਰੂ ਐ ਧਰੂ ਅੰਮਾਂ" ਘੁੱਦਾ ਰੁਮਕਦੀ ਪੌਣ ਦੇ ਬੁਲ੍ਹੇ ਲੁਟਦਾ ਬੋਲਿਆ। ਚੰਨਣ ਦੀ ਅੱਖ ਲਗ ਰਹੀ ਸੀ। ਉਹਨੂੰ ਚੁੱਪ ਪਿਆ ਦੇਖ ਘੁੱਦੇ ਨੇ ਉੱਚੀ ਬੋਲ ਕੇ ਆਖਿਆ, "ਚੰਨਣਾ ਓ ਚੰਨਣਾ।"

"ਹੋ...," ਚੰਨਣ ਸੁੱਤ-ਅਣੀਂਦਾ ਸੀ।

"ਨੀਂਦ ਆਉਂਦੀ ਐ ?"

"ਆਹੋ।"

"ਚੰਗਾ ਫੇਰ, ਸੌਂ ਜਾ !" ਘੁੱਦੇ ਨੇ ਆਪ ਵੀ ਪਾਸਾ ਪਰਤ ਲਿਆ।

ਨਿੱਕੀ ਨਿੱਕੀ ਪੌਣ ਨੇ ਜਿਵੇਂ ਸਭੇ ਦੁਖ ਧੋ ਦਿਤੇ। ਪੋਲੇ ਪੋਲੇ ਹੱਥੀਂ ਪਿਆਰ ਨਾਲ ਝੱਸਦੀ ਕੁਦਰਤ ਲੋਰੀਆਂ ਦੇ ਰਹੀ ਸੀ। ਹੌਲੀ ਹੌਲੀ ਸਾਰੇ ਸੌਂ ਗਏ। ਚੰਨਣ ਸਰ੍ਹਾਣੇ ਬਾਂਹ ਦੇ ਕੇ, ਪਾਸੇ ਭਾਰ, ਨੀਂਦ ਵਿਚ ਗੜੁੰਦ ਹੋ ਗਿਆ।

ਅਚਣਚੇਤ ਭੁੱਖੇ ਸ਼ੇਰ ਵਾਂਗ ਪਿੰਡ ਉਤੇ ਬੱਦਲ ਘੋਰਿਆ। ਅੱਭੜ ਕੇ ਚੰਨਣ ਦੀ ਅੱਖ ਖੁਲ੍ਹ ਗਈ। ਮੋਟੇ ਮੋਟੇ ਭੂਰੇ ਬੱਦਲ, ਚੰਨ ਨੂੰ ਝੱਫ ਕੇ, ਅਸਮਾਨ ਉਤੇ ਫੈਲ ਰਹੇ ਸਨ। ਪਤਲਾ ਜਿਹਾ ਘਸਮੈਲਾ ਹਨੇਰਾ ਛਾਇਆ ਹੋਇਆ ਸੀ। ਚੰਨਣ ਉਠ ਕੇ ਮੰਜੇ ਉਤੇ ਬਹਿ ਗਿਆ ਤੇ ਪੈਰਾਂ ਨਾਲ ਜੁੱਤੀ ਟੋਹਣ ਲਗਾ।

ਚਿੱਟੇ ਚਾਨਣ ਦੀ ਇਕ ਤਾਰ ਜਿਹੀ ਤੇਜ਼ੀ ਨਾਲ ਚੀਨੀਆਂ ਦੇ ਚੁਬਾਰੇ ਉਤੇ ਲਰਜ਼ੀ ਤੇ ਅਗਲੇ ਛਿਣ ਜ਼ੋਰ ਨਾਲ ਬਿਜਲੀ ਡਿਗਣ ਦੀ ਵਾਜ ਆਈ। ਡਰ ਨਾਲ ਨਿਆਣੇ ਰੋਣ ਤੇ ਕੁੱਤੇ ਭੌਂਕਣ ਲਗੇ। ਰਾਮ ਰਾਮ ਹੋਣ ਲਗੀ। ਚੰਨਣ ਦੀਆਂ ਚੁੰਧਿਆਈਆਂ ਅੱਖਾਂ ਅਗੇ ਹਨੇਰੇ ਵਿਚ ਕੋਈ ਪੀਲੀ, ਹਰੀ ਤੇ ਲਾਲ ਤਾਰ ਅਜੇ ਤਕ ਲਰਜ਼ ਰਹੀ ਸੀ। ਹਵਾ ਦਾ ਇਕ ਤਿੱਖਾ ਬੁਲ੍ਹਾ ਕਿੱਕਰ ਦੀਆਂ ਟਹਿਣੀਆਂ ਵਿਚ ਉਲਝ ਰਿਹਾ ਸੀ।

"ਘੇਸੂ ਫਿਰ ਜਾਇ ਇਹਨੂੰ...!" ਬਚਨੋ ਠਠੰਬਰ ਕੇ ਨਿੱਕੀ ਕੁੜੀ ਨੂੰ ਹਿੱਕ ਨਾਲ ਸਾਂਭਦੀ ਉਠੀ, "ਚੰਦਰਾ ਬਾਦ ਇ ਪੈ ਗਿਆ ਅੱਜ—ਖ਼ਬਰ ਨ੍ਹੀਂ ਕਿਦਰੋਂ ਆ ਗਿਆ

ਚੜ੍ਹ ਕੇ...!" ਤੇ ਉਹ ਚੰਨਣ ਨੂੰ ਫ਼ਿਕਰ ਨਾਲ ਉੱਚੀ ਬੋਲੀ, "ਹੁਣ ਤੂੰ ਬੈਠਾ ਕੀ ਸੋਚਦੈਂ, ਮੰਜੇ ਤਾਂ ਥੱਲੇ ਲਾਹੁਣੇ ਪੈਣਗੇ ਫੇਰ...।"

"ਥੱਲੇ ਕਿਥੇ ਲਾਹਾਂਗੇ ਹੁਣ...।" ਚੰਨਣ ਦੇ ਹੱਡ ਦੁੱਖ ਰਹੇ ਸਨ।

"ਹੋਰ ਕੀ ਕਰੇਂਗਾ ? ਵੇਖਦਾ ਨ੍ਹੀਂ, ਬੱਦਲ ਤਾਂ ਢੱਕੋ ਢੱਕੀ ਖੜ੍ਹੈ—ਉੱਠ, ਝੱਟ ਕਰ !"

"ਅਜਾਂ ਹੁਣ ਕਿਤੇ ਦੇਖਣ ਨੂੰ ਬੱਦਲ ਨ੍ਹੀਂ ਸੀ ਘੰਟਾ ਪਹਿਲਾਂ।" ਘੁੱਦਾ ਆਪਣੇ ਮੰਜੇ 'ਤੇ ਉਠ ਕੇ ਬਹਿੰਦਾ ਬੋਲਿਆ।

ਹਵਾ ਥੰਮ ਗਈ, ਬੱਦਲ ਘੁਲਦਾ ਜਾਂਦਾ ਸੀ। ਚੀਨੀਏ, ਲੰਬੜ ਤੇ ਹੋਰ ਚੁਬਾਰਿਆਂ ਵਾਲੇ ਬੂਹੇ ਬਾਰੀਆਂ ਖੋਲ੍ਹੀ ਆਰਾਮ ਨਾਲ ਚੁਬਾਰਿਆਂ ਵਿਚ ਪਏ ਸਨ। ਚੰਨਣ ਨੇ ਇਕ ਪਲ ਸੋਚ ਕੇ ਆਖਿਆ, "ਨਿਆਣਿਆਂ ਦੀਆਂ ਮੰਜੀਆਂ ਝਲਿਆਨੀ ਹੇਠ ਕਰ ਦਿੰਦੇ ਆਂ, ਤੂੰ ਸੀਬੋ ਨਾਲ ਹੇਠ ਚਲੀ ਜਾਹ, ਮੈਂ ਹਾਲੇ ਇਥੇ ਈ... ।"

ਕੋਈ ਕੋਈ ਕਣੀ ਝਰਨ ਲਗ ਪਈ।

ਬਚਨੋਂ ਫ਼ਿਕਰ ਨਾਲ ਤੜਫ਼ ਕੇ ਬੋਲੀ, "ਓ ਤੇਰੀ ਤਾਂ ਮੱਤ ਮਾਰੀ ਗਈ, ਕੀ ਹਾਲ ਕਰਦੈ, ਝਲਿਆਨੀ ਹੇਠ ਕੀਹਨੂੰ ਕੀਹਨੂੰ ਪਾਇੰਗਾ ? ਤੂੰ ਹੇਠ ਫੜਾ ਮੰਜੇ !"

"ਨੀ ਚੰਗਾ... !" ਉਹ ਅੱਕ ਕੇ ਭਾਰੇ ਸੰਘ ਨਾਲ ਉਚੀ ਚੀਕਿਆ।

ਬਚਨੋਂ ਤੇ ਸੀਬੋ ਛੇਤੀ ਛੇਤੀ ਕਪੜੇ ਵਲ੍ਹੇਟ ਤੇ ਨਿੱਕੇ ਨਿਆਣਿਆਂ ਨੂੰ ਸਾਂਭ ਕੇ ਥੱਲੇ ਚਲੀਆਂ ਗਈਆਂ। ਕੈਲੋ ਤੇ ਭਿੰਦੀ ਜਾਗੋ ਮੀਟੇ ਵਿਚ ਪੌੜੀ ਦੇ ਡੰਡੇ ਟੋਹ ਟੋਹ ਉਤਰਨ ਲਗੇ। ਉਹ ਆਪ ਉਤੇ ਹੀ ਪੈਂਦ ਵਲ ਦਰੀ ਇਕੱਠੀ ਕਰਕੇ ਘਰੋੜੇ ਟੇਢਾ ਹੋ ਗਿਆ।

ਕਣੀਆਂ ਡਿੱਗੀ ਜਾਂਦੀਆਂ ਸਨ।

"ਅਜ ਨ੍ਹੀਂ ਬਈ ਸੌਣ ਦਿੰਦਾ ਚੰਨਣਾ !" ਕਣੀਆਂ ਤੋਂ ਕਾਣਤ ਕੇ ਘੱਦਾ ਬੋਲਿਆ।

"ਓ ਸਾਡੀ ਤਾਂ ਜੂਨ ਇ ਮਾੜੀ ਐ—ਨਾ ਦਿਨ ਨੂੰ ਚੈਨ, ਨਾ ਰਾਤ ਨੂੰ ਨੀਂਦ।" ਚੰਨਣ ਦੀਆਂ ਅੱਖਾਂ ਵਿਚ ਰੋੜ ਰੜਕ ਰਹੇ ਸਨ।

"ਮੌਜਾਂ ਤਾਂ ਚੁਬਾਰਿਆਂ ਆਲੇ ਲੁੱਟਦੇ ਨੇ...।" ਚੀਨੀਆਂ ਦੇ ਚੁਬਾਰੇ ਵਿਚ ਦੀਵੇ ਦੀ ਲੋਅ ਦੇਖ ਕੇ ਘੁੱਦੇ ਨੇ ਈਰਖਾ ਨਾਲ ਕਿਹਾ।

"ਕੁਦਰਤ ਐ ਭਾਈ ਮਾਲਕ ਦੀ ...।" ਚੰਨਣ ਨੇ ਹਉਕਾ ਲਿਆ, "ਘਰ ਦੀ ਤੰਗੀ ਬੁਰੀ—ਰਾਤ ਕਿੰਨੀ ਕੁ ਰਹਿੰਦੀ ਹੋਣੀ ਐ ਘੁੱਦਿਆ ਅਜੇ ?"

"ਬਥੇਰੀ ਪਈ ਐ ਹਾਲੇ !"

"ਕਿਤੇ ਬੱਦਲਾਂ ਕਰਕੇ ਈ ਨ੍ਹੇਰਾ ਤਾਂ ਨੀਂ ?"

"ਕਾਹਨੂੰ--ਅੱਧੀ ਰਾਤ ਲੰਘੀ ਐ ਮਸੀਂ, ਹਾਲੇ ਤਾਰਾਂ ਵੀ ਨ੍ਹੀ ਚੜ੍ਹਿਆ ਹੋਣਾ, ਬੱਦਲਾਂ ਕਰਕੇ ਦਿਖਦਾ ਨ੍ਹੀਂ ਇਕ ਤਾਂ—ਤੈਂ ਚਰਾਂਦੀਂ ਜਾਣਾ ਹੋਣੈਂ...?"

"ਆਹੋ...।"

"ਫੇਰ ਪਿਆ ਰਹੁ ਹਾਲੇ—ਬਥੇਰੀ ਡੇਰ ਐ—ਘੜੀ ਸਰਾਮ ਵੀ ਚਾਹੀਦੈ ਬੰਦੇ ਨੂੰ।"

"ਓਏ ਜੱਟ ਨੂੰ ਸਰਾਮ ਕਿਥੇ !"

"ਉਹ ਤਾਂ ਤੇਰੀ ਗੱਲ ਠੀਕ ਐ।" ਘੁੱਦਾ ਹੁੰਗਾਰਾ ਦੇ ਕੇ ਚੁੱਪ ਕਰ ਗਿਆ।

ਨਿੱਕਾ ਨਿੱਕਾ ਝਰਦੀਆਂ ਕਣੀਆਂ ਹੌਲੀ ਹੌਲੀ ਹੋਰ ਛਿੱਦੀਆਂ ਹੋ ਗਈਆਂ। ਘੁਲੇ ਹੋਏ ਬੱਦਲਾਂ ਥੱਲੇ ਅੜ ਖਲੋਏ ਹੁੰਮਸ ਨੂੰ ਹਵਾ ਦੇ ਆਪ-ਹੁਦਰੇ ਬੁੱਲ੍ਹਿਆਂ ਨੇ ਲੀਰ ਲੀਰ ਕਰ ਦਿਤਾ ਤੇ ਘੁੱਦੇ ਤੇ ਚੰਨਣ ਦੀਆਂ ਆਪੋ ਵਿਚੀ ਦੀਆਂ ਗੱਲਾਂ ਮਿੱਠੇ ਮਿੱਠੇ ਲੋਰ ਵਿਚ ਮੁਕ ਗਈਆਂ। ਚੰਨਣ ਦੀਆਂ ਅੱਖਾਂ ਭਾਵੇਂ ਮਿਚੀਆਂ ਹੋਈਆਂ ਸਨ, ਪਰ ਹੁਣ ਉਹਦੇ ਮਨ ਵਿਚ ਨਵੀਂ ਧੁਖਧੁਖੀ ਸੀ : 'ਕਿਤੇ ਪਿਆਂ ਹੀ ਦਿਨ ਨਾ ਚੜ੍ਹ ਜਾਵੇ !' ਉਹਨੇ ਸੁੱਤੇ ਸੁੱਤਿਆਂ ਆਪਣਾ ਕੰਨ ਗਲੀ ਦੀ ਵਿੜਕ ਉਤੇ ਲਾ ਛਡਿਆ ਸੀ।

ਕਣੀਆਂ ਦੀ ਕਾਣਤ, ਹੱਡਾਂ ਦਾ ਥਕੇਵਾਂ ਤੇ ਘੁੱਦੇ ਦੀਆਂ ਗੱਲਾਂ ਤੋਂ ਵਿੱਸਰ ਕੇ ਉਹ ਮਾਰੂਆਂ ਦੀ ਖੱਤੀ ਵਲ ਚਲਾ ਗਿਆ : ਪਹੁ ਫੁੱਟ ਰਹੀ ਸੀ। ਆਲੇ ਦੁਆਲੇ ਲੋਕਾਂ ਦੀਆਂ ਚਰ੍ਹੀਆਂ ਪੁੰਗਰ ਕੇ ਨਰਮ ਨਰਮ ਹਵਾ ਵਿਚ ਕੰਬ ਰਹੀਆਂ ਸਨ। ਮੋਠਾਂ, ਮਾਹਾਂ, ਗੁਆਰੇ ਤੇ ਮੂੰਗੀਆਂ ਨੇ ਕੰਨ ਚੁਕ ਲਏ ਸਨ। ਪਰੇ, ਟਿੱਬੀ ਉਤੇ ਜੀਤੇ ਲੰਬੜ ਦਾ ਹਲ ਵਗਦਾ ਸੀ। ਟੱਲੀਆਂ ਦੀ ਨਿੰਮ੍ਹੀ ਨਿੰਮ੍ਹੀ 'ਵਾਜ ਉਤੇ ਮਿਰਜ਼ੇ ਦੀ ਕਲੀ ਉੱਚੀ ਉਠ ਰਹੀ ਸੀ।

ਉਹ ਹੜਬੜਾ ਕੇ ਉਠਿਆ। ਬਨੇਰੇ ਉਤੇ, ਮੂੰਹ-ਹਨੇਰੇ ਵਿਚ, ਕੁੱਕੜ ਬਾਂਗਾਂ ਦੇ ਰਿਹਾ ਸੀ। ਗਲੀ ਵਿਚੋਂ ਲੰਘਦੇ ਬਲਦਾਂ ਦੀਆਂ ਟੱਲੀਆਂ ਟਣਕ ਰਹੀਆਂ ਸਨ ਤੇ ਪਹੁ ਦੀ ਲੋਅ, ਬੱਦਲਾਂ ਪਿਛੋਂ ਫੁੱਟਣ ਹੀ ਵਾਲੀ ਸੀ।

ਵਿਹੜੇ 'ਚੋਂ ਬੱਲਦਾਂ ਨੂੰ ਖੋਲ੍ਹ ਕੇ ਟਿੱਬੀ ਵਲ ਤੁਰਦਾ ਚੰਨਣ ਬੋਲਿਆ, "ਹਾਜਰੀ ਦੇ ਕੇ ਸੀਬੋ ਨੂੰ ਛੇਤੀ ਘੱਲ ਦਈਂ ਬਚਨ ਕੁਰੇ—ਚਾਹ ਰਤੀ ਕੌੜੀ ਰਖੀਂ...!" ਉਹਦਾ ਬੋਲ ਪਾਟੇ ਹੋਏ ਬਾਂਸ ਵਰਗਾ ਸੀ।

)⌒(

# ਦਲਿਤ ਚੇਤਨਾ ਬਨਾਮ ਸਾਹਿਤ

—ਸਤਨਾਮ ਚਾਨਾ

ਸਤੰਬਰ ੯੪ ਦੇ 'ਵਰਿਆਮ' ਵਿਚ ਜਗਦੀਸ਼ ਸਿੰਘ ਨੇ 'ਦਲਿਤ ਵਰਗ ਦੀ ਚੇਤਨਾ' ਦਾ ਮਸਲਾ ਉਠਾਇਆ ਹੈ। ਇਹ ਮਸਲਾ ਉਠਾਉਣ ਵਾਲਾ ਹੀ ਹੈ ਅਤੇ ਵਧੇਰੇ ਸੰਜੀਦਾ ਧਿਆਨ ਦੀ ਮੰਗ ਕਰਦਾ ਹੈ। ਪਰ ਉਨ੍ਹਾਂ ਨੂੰ ਇਹ ਵਿਚਾਰ 'ਪੁਸਤਕ ਮੇਲੇ' ਦੌਰਾਨ ਰਚਾਏ ਗਏ, ਜਗਦੀਸ਼ ਚੰਦਰ ਵੈਦ ਨਾਲ ਰੂ-ਬ-ਰੂ ਦੇਖਣ ਤੋਂ ਬਾਦ ਵਧੇਰੇ ਤੀਖਣ ਰੂਪ ਵਿਚ ਸੁਝੇ ਜਾਪਦੇ ਹਨ ਉਂਝ ਭਾਵੇਂ ਉਨ੍ਹਾਂ ਦੇ ਮਨ ਵਿਚ ਪਹਿਲਾਂ ਵੀ ਹੋਣ।'ਦੇਖਣ'ਸ਼ਬਦ ਮੈਂ ਇਸ ਲਈ ਵਰਤਿਆ ਹੈ ਕਿ ਕਈ ਪਾਸੜ ਕਾਟਵੀਂ ਪਰ ਗਰਮ ਵਾਰਤਾਲਾਪ ਵਿਚ ਉਸ ਦਿਨ ਸੁਣਾਈ ਘੱਟ ਹੀ ਦਿਤਾ ਸੀ।

ਜਗਦੀਸ਼ ਚੰਦਰ ਵੈਦ ਜਨਮ ਦਾ ਬਰਾਹਮਣ ਹੈ ਪਰ ਕਿੱਤੇ ਦਾ ਲੇਖਕ ਜਿਸ ਨੇ ਆਪਣੀ ਰਚਨਾ ਦਾ ਵਿਸ਼ਾ ਦਲਿਤਾਂ ਦੀ ਦਸ਼ਾ ਨੂੰ ਬਣਾਇਆ। ਫੇਰ ਵੀ ਵਿਚਾਰ ਦਾ ਮੂਲ ਮੁਦਾ 'ਰੂ-ਬ-ਰੂ' ਨਹੀਂ ਹੈ ਸਗੋਂ ਦਲਿਤ ਚੇਤਨਾ ਹੈ ਜਿਹੜੀ ਲੇਖਕ ਵਰਗ ਨੂੰ ਵੀ ਪ੍ਰਭਾਵਤ ਕਰ ਰਹੀ ਹੈ। ਉਹ ਵੀ ਬੜੀ ਤੇਜ਼ੀ ਨਾਲ। ਜਿਸ ਕਰਕੇ ਦਲਿਤ ਸਾਹਿਤਕਾਰਾਂ ਦੀ ਪਹਿਚਾਣ ਦਾ ਇਕ ਸੰਗਠਨਾਤਮਕ ਸਿਲਸਿਲਾ ਵੀ ਜਾਰੀ ਹੈ ਅਤੇ ਬੜੇ ਹੀ ਨਾਮਵਾਰ ਸਾਹਿਤਕਾਰ ਇਸ ਵਿਚ ਸਰਗਰਮ ਹਨ। ਪਰ ਸ੍ਰੀ ਜਗਦੀਸ਼ ਸਿੰਘ ਨੇ ਆਪਣੀ ਲਿਖਤ ਵਿਚ ਅੱਗੇ ਜਾ ਕੇ ਇਹ ਸਵਾਲ ਉਠਾਇਆ ਹੈ .. "ਇਸ ਗੋਸ਼ਟੀ ਨੇ ਸਵਾਲ ਜ਼ਰੂਰ ਮਨ ਵਿਚ ਖੜ੍ਹਾ ਕੀਤਾ। ਜਿਸ ਜ਼ਾਤਪਾਤ ਪ੍ਰਥਾ ਵਿਰੁਧ ਦਲਿਤ ਵਰਗ ਲੜ ਰਿਹਾ ਹੈ ਕੀ ਆਪ ਹੀ ਉਸਨੂੰ ਮਜ਼ਬੂਤ ਤਾਂ ਨਹੀਂ ਕਰ ਰਿਹਾ।"

ਇਹ ਹੀ ਸਵਾਲ ਹੈ ਜਿਹੜਾ ਸਾਰਿਆਂ ਦੇ ਧਿਆਨ ਦੀ ਮੰਗ ਕਰਦਾ ਹੈ। ਇਹ ਏਨਾ ਸਾਦਾ ਮਸਲਾ ਨਹੀਂ ਜਿਸ ਦਾ ਦੋ ਟੁੱਕ ਉੱਤਰ ਲਭਿਆ ਜਾ ਸਕੇ। ਇਸ ਦੇ ਕਾਰਨ ਸਮਾਜੀ ਵੀ ਹਨ ਅਤੇ ਇਤਿਹਾਸਕ ਵੀ। ਜਵਾਬ ਦੇਣ ਵਾਲੇ ਨੂੰ 'ਪੁਰਸਲਾਤ ਦਾ ਪੈਂਡਾ' ਤੈਅ ਕਰਨਾ ਪਵੇਗਾ। ਇਸ ਕਰਕੇ ਹਥਲੀ ਲਿਖਤ ਦੇ ਲੇਖਕ ਦਾ ਉਦੇਸ਼ ਇਸ ਦੇ ਬਹੁ-ਪੱਖਾਂ ਨੂੰ ਉਧੇੜ ਕੇ ਸਾਹਮਣੇ ਲਿਆਉਣਾ ਹੈ ਤਾਂ ਕਿ ਉਤਰ ਲਭਣ ਦਾ ਯਤਨ ਕਰਨ ਵਾਲੇ ਉਨ੍ਹਾਂ ਨੂੰ ਵੀ ਧਿਆਨ ਵਿਚ ਰਖਣ।

ਦਲਿਤਾਂ ਵਲੋਂ ਆਪਣੀ ਹੋਂਦ, ਆਪਣੀ ਸ਼ਕਤੀ, ਲੋੜਾਂ ਤੇ ਆਪਣੇ ਹੱਕ ਹਕੂਕ ਨੂੰ ਪਹਿਚਾਨਣਾ ਉਨ੍ਹਾਂ ਦਾ ਜਨਮ ਅਧਿਕਾਰ ਹੈ। ਸਰਿਸ਼ਟੀ ਦੇ ਕਿਸੇ ਵੀ ਹੋਰ ਜੀਵ ਵਾਂਗ, ਸਮਾਜ ਦੇ ਕਿਸੇ ਵੀ ਹੋਰ ਵਰਗ ਵਾਂਗ। ਪਹਿਚਾਣ ਕਰਨ ਦੀ ਇਹ ਕ੍ਰਿਆ ਹੁਣ ਸ਼ੁਰੂ ਨਹੀਂ ਹੋਈ। ਹੁਣ ਤਾਂ ਕੇਵਲ ਇਸ ਦੇ ਆਕਾਰ ਵਿਚ ਫੈਲਾਓ ਹੋ ਰਿਹਾ ਹੈ। ਪਹਿਚਾਣ ਦੇ ਇਸ ਅਮਲ ਵਿਚ ਏਕਤਾ ਤੇ ਏਕਤਾ ਦੀ ਸੰਗਠਨ ਵਲ ਪੇਸ਼ਕਦਮੀ ਅਸਲੋਂ ਹੀ ਨਿਯਮਤ ਹੈ। ਇਸ ਵਿਚ ਬੇਅਸੂਲੀ ਵਾਲੀ ਕੋਈ ਗਲ ਨਹੀਂ। ਇਹ ਹੀ ਗੱਲ ਅਖੋਂ ਉਹਲੇ ਕਰ ਲਈ ਸੀ ਉਸ (ਡਾਰਵਨ) ਨੇ ਜਿਸਨੇ 'ਸਰਵਾਈਵਲ ਆਫ ਦਾ ਫਿਟੈਸਟ' ਸਿਧਾਂਤ ਈਜਾਦ ਕੀਤਾ ਸੀ। 'ਸਰਵਾਈਵ' ਕਰਨ ਲਈ 'ਫਿਟੈਸਟ' ਹੋਣ ਦੇ ਯਤਨ ਦੀਆਂ ਸੰਭਾਵਨਾਵਾਂ ਸਦਾ ਉਜਾਗਰ ਹਨ। ਸਾਰਿਆਂ ਲਈ ਹੀ। ਤੇ 'ਸਰਵਾਈਵ' ਕਰਨਾ ਹਰ ਇਕ ਦਾ ਅਧਿਕਾਰ ਹੈ। ਇਸ ਵਾਸਤੇ ਉਸਦੇ ਯਤਨ ਵੀ ਹੱਕੀ ਹਨ।

ਸਰਿਸ਼ਟੀ ਵਿਚ ਮੌਜੂਦ ਸਾਰੇ ਜੀਵਾਂ ਵਿਚ ਮਾਣਸ ਸਭ ਤੋਂ ਬਲੀ ਹੈ ਪਰ ਮਾਣਸ ਜਾਤ ਦੇ ਅੰਦਰ ਅਗੋਂ ਫੇਰ ਮਹਾਂਬਲੀ ਪੈਦਾ ਹੁੰਦੇ ਹਨ ਇਸ ਦਾ ਬੁਨਿਆਦੀ ਕਾਰਨ ਖੋਜਣ ਲਈ ਬੜੇ ਯਤਨ ਹੋਏ ਹਨ ਤੇ ਹਰ ਖੋਜ ਦਾ ਉਤਰ ਇਕੋ ਨਹੀਂ ਹੈ।

ਇਹ ਗੱਲ ਵਿਸ਼ਾਲ ਰੂਪ ਵਿਚ ਪ੍ਰਵਾਨਤ ਹੈ ਕਿ ਮਾਣਸ ਦੇ ਵਿਕਾਸ ਵਿਚ ਕਿਰਤ ਨੇ ਬੁਨਿਆਦੀ ਭੂਮਿਕਾ ਨਿਭਾਈ ਹੈ, ਸਗੋਂ ਵਣ-ਮਾਣਸ ਦੀ ਮਾਣਸ ਵਿਚ ਤਬਦੀਲੀ ਕਿਰਤ ਦਾ ਹੀ ਮੰਤਕੀ ਨਤੀਜਾ ਹੈ। ਲੇਕਿਨ ਮਾਣਸ ਜਗਤ ਦੇ ਵਿਕਾਸ ਦੇ ਸਿਲਸਿਲੇ ਦੌਰਾਨ ਕਿਰਤ ਦੇ ਨਾਲ ਕਿਸੇ ਹੋਰ ਚੀਜ਼ ਨੇ ਵੀ ਭੂਮਿਕਾ ਨਿਭਾਈ ਹੈ ਜਿਸ ਨੇ ਕੁਦਰਤ ਦੇ ਪਹਿਲਾਂ ਹੀ ਨਿਯਮਬੱਧ ਪ੍ਰਚਲਨ ਵਿਚ ਦਖਲ-ਅੰਦਾਜ਼ੀ ਕਰਕੇ ਇਸ ਵਿਚ ਤਬਦੀਲੀ ਦਾ ਸਿਲਸਿਲਾ ਸ਼ੁਰੂ ਕੀਤਾ। ਮੋਟੇ ਰੂਪ ਵਿਚ, ਫੇਰ ਵੀ, ਕਿਰਤ ਹੀ ਸਾਡੇ ਸਾਹਮਣੇ ਆਉਂਦੀ ਹੈ। ਲੇਕਿਨ ਇਕ ਸਵਾਲ ਦਾ ਉੱਤਰ ਲੱਭਣਾ ਅਜੇ ਵੀ ਬਾਕੀ ਰਹਿ ਜਾਂਦਾ ਹੈ ਕਿ ਜ਼ਿੰਦਗੀ ਵਿਚ ਕਿਰਤ ਨੇ ਕਿਸ ਤਰ੍ਹਾਂ ਪ੍ਰਵੇਸ਼ ਲਿਆ ? ਆਖਰਕਾਰ ਇਸ ਦਾ ਕੋਈ ਨਾ ਕੋਈ ਵਾਹਨ, ਕੋਈ ਨਾ ਕੋਈ ਆਰੰਭਕ ਬਿੰਦੂ ਤਾਂ ਹੋਵੇਗਾ ਹੀ। ਕੀ ਏਸ ਦਾ ਕਾਰਨ ਹਰਕਤ ਦੇ ਆਪਣੇ ਵਿਕਾਸ ਦੇ ਉੱਤਮ ਪੜਾਅ ਨਾਲ ਤਾਂ ਨਹੀਂ ਜੁੜਿਆ ਹੋਇਆ ?

ਇਸ ਬਾਰੇ ਭਾਵੇਂ ਅਸੀਂ, ਅਜੇ, ਪੂਰੀ ਤਰ੍ਹਾਂ ਸਪੱਸ਼ਟ ਨਾ ਵੀ ਹੋ ਸਕੀਏ ਤਾਂ ਵੀ ਸਾਨੂੰ, ਇਸ ਸਾਰੇ ਸਿਲਸਿਲੇ ਵਿਚ, ਗਿਆਨ ਦਾ ਸਥਾਨ ਜ਼ਰੂਰ ਨਿਸਚਿਤ ਕਰਨਾ ਪਵੇਗਾ। 'ਮੁਰਗੀ ਪਹਿਲਾਂ ਕਿ ਆਂਡਾ ਪਹਿਲਾਂ' ਵਾਲੀ ਬਹਿਸ ਵਿਚ ਗੁਆਚਕੇ ਸਾਡਾ ਇਹ ਬੜਾ ਸੰਜੀਦਾ ਸਵਾਲ ਘੱਟੇ ਵਿਚ ਰੁਲ ਜਾਵੇਗਾ। ਇਸ ਗੱਲ ਨੂੰ ਵਧੇਰੇ ਬੁੱਧੀਮਾਨ ਬੰਦੇ ਤੇ ਸੱਚ ਦੇ ਖੋਜੀ ਨਿਸਚਿਤ ਕਰ ਸਕਦੇ ਹਨ ਕਿ ਕਿਰਤ ਅਤੇ ਗਿਆਨ ਦਾ ਪ੍ਰਸਪਰ ਸਬੰਧ ਕੀ ਹੈ ? ਲੇਕਿਨ ਸਾਨੂੰ ਮੋਟੀ ਮੋਟੀ ਗੱਲ ਏਨੀ ਕੁ ਹੀ ਸਮਝ ਪੈ ਸਕੀ ਹੈ ਕਿ ਇਹ ਦੋਵੇਂ ਹੀ 'ਆਪਣਾ ਆਪਣਾ ਜਨਮ ਧਾਰਨ ਤੋਂ ਬਾਦ' ਅਨਿਖੜ ਹਨ, ਵਿਕਾਸ ਰੂਪ ਵਿਚ ਹਨ ਅਤੇ ਇਕ ਦੂਜੇ ਦੇ ਪ੍ਰਸਪਰ ਪ੍ਰਭਾਵ ਅਤੇ ਅੰਤਰ-ਕ੍ਰਿਆ ਕਾਰਨ ਹੀ ਵਿਕਾਸ ਰੂਪ ਵਿਚ ਹਨ।

ਸਮਾਜੀ ਚੌਖਟੇ ਵਿਚ ਇਤਿਹਾਸਕ ਲੋੜ ਬਣ ਜਾਣ ਉਤੇ ਕਿਰਤ ਦੀ ਵਿਧੀ ਵਿਕਸਤ ਹੁੰਦੀ ਹੈ। ਇਹਦੇ ਵਿਚ ਗਿਆਨ ਦੀ ਕੀ ਭੂਮਿਕਾ ਹੈ ?

ਮੇਰੇ ਇਕ ਅਧਿਆਪਕ ਨੇ ਮਜ਼ਾਕ ਵਿਚ ਇਕ ਸਵਾਲ ਪੁਛਿਆ ਸੀ ਕਿ ਭਾਫ਼ ਦਾ ਇੰਜਣ ਈਜਾਦ ਕਰਨ ਵਾਲੇ ਵਿਗਿਆਨੀ (ਸਟੀਫਨਸਨ) ਨੂੰ ਸਿਧਾਂਤ ਉਦੋਂ ਸੁੱਝਾ ਜਦੋਂ ਉਸ ਨੇ ਉਬਲ ਰਹੇ ਪਾਣੀ ਦੀ ਕੇਟਲੀ ਦਾ ਢੱਕਣ ਟੱਪਦਾ ਦੇਖਿਆ। "ਕੀ ਇਹ ਢੱਕਣ ਇੰਗਲੈਂਡ ਵਿਚ ਹੀ ਟੱਪਦਾ ਸੀ ?" ਇਹ ਉਦੋਂ ਭਾਵੇਂ ਮਜ਼ਾਕ ਸੀ, ਪਰ ਇਕ ਸੰਜੀਦਾ ਸਵਾਲ ਹੈ !

ਸਾਨੂੰ ਗਿਆਨ(Knowledge) ਦਾ ਸਥਾਨ ਲੱਭਣਾ ਹੀ ਪਵੇਗਾ। ਕੀ ਪਹਿਲਾਂ ਇਸ ਦੇ ਲਈ ਕੋਸ਼ਿਸ਼ ਨਹੀਂ ਹੋਈ ? ਅਜੇਹੀ ਗੱਲ ਬਿਲਕੁਲ ਵੀ ਨਹੀਂ ਇਸਦਾ ਅਨੁਭਵ ਇਨਸਾਨ ਨੂੰ ਆਦਿ-ਕਾਲ ਤੋਂ ਹੀ ਹੈ, ਬਾਦ ਵਿਚ ਤਾਂ ਇਸ ਬਾਰੇ ਕਾਫੀ ਸਪਸ਼ਟਤਾ ਹੁੰਦੀ ਗਈ :

ਦਾਰਿਦੁ ਦੇਖ ਸਭੁ ਕੋ ਹਸੈ, ਐਸੀ ਦਸਾ ਹਮਾਰੀ।
ਅਸਟ ਦਸਾ ਸਿੱਧ ਕਰ ਤਲੈ, ਸਭ ਕਿਰਪਾ ਤੁਮਾਰੀ।

ਅਠਾਰਾਂ ਸਿੱਧੀਆਂ ਵੱਸ ਵਿਚ ਹੋ ਜਾਣ ਦਾ ਅਰਥ ਇਸ ਤੋਂ ਵਧ ਉੱਤਮ ਤਰੀਕੇ ਨਾਲ, ਸ਼ਾਇਦ ਨਹੀਂ ਸਮਝਾਇਆ ਜਾ ਸਕਦਾ ਜਿਵੇਂ ਗੁਰੂ ਰਵੀਦਾਸ ਜੀ ਨੇ ਸਮਝਾਇਆ ਹੈ। ਇਹ ਅਠਾਰਾਂ ਸਿੱਧੀਆਂ ਸਿੱਧੇ ਅਰਥਾਂ ਵਿਚ ਗਿਆਨ ਹੈ, ਜਿਸ ਨੂੰ ਹਾਸਲ ਕਰ ਲੈਣਾ ਅਤਿਅੰਤ ਅਸਧਾਰਨ ਪ੍ਰਾਪਤੀ ਹੈ, ਜਿਸ ਪ੍ਰਾਪਤੀ ਅੱਗੇ ਵਡੇ ਵਡੇ ਬ੍ਰਾਹਮਣ ਡੰਡੌਤ ਕਰਦੇ ਹਨ।

ਗਿਆਨ (ਕਿਉਂਕਿ ਪਦਾਰਥਕ ਚੀਜ਼ ਨਹੀਂ) ਦਿਮਾਗ ਦੀ ਸਰਗਰਮੀ ਹੈ। ਅਥਵਾ ਸਰੀਰ ਦੇ ਅਜੇਹੇ ਅੰਗ ਦੀ ਸਰਗਰਮੀ ਹੈ ਜਿਸ ਵਿਚ ਸੋਚ-ਖੂਬੀ ਮੌਜੂਦ ਹੈ ; ਕਿਉਂਕਿ ਸਰੀਰ ਦੇ ਹੋਰ ਕਿਸੇ ਅੰਗ ਵਿਚ ਸੋਚ-ਖੂਬੀ ਮੌਜੂਦ ਨਹੀਂ। ਇਸੇ ਕਰਕੇ ਦਿਮਾਗ ਅਤੇ ਸਰੀਰ ਨੂੰ ਆਰਜ਼ੀ ਤੌਰ ਤੇ ਵਖ ਵਖ ਕਰਕੇ ਗੱਲ ਅੱਗੇ ਤੋਰਨ ਦੀ ਗੁਸਤਾਖ਼ੀ ਕਰਨ ਲੱਗਾ ਹਾਂ। ਇਸ ਤੋਂ ਬਿਨਾਂ ਗਿਆਨ ਅਤੇ ਕਿਰਤ ਵਿਚਕਾਰ ਸਬੰਧ ਸਥਾਪਤ ਕਰ ਸਕਣਾ ਮੇਰੀ ਸਮਰਥਾ ਵਿਚ ਨਹੀਂ ਹੈ। ਕੀ ਕਿਰਤ ਦਾ ਕੋਈ ਪਦਾਰਥਕ ਰੂਪ ਹੈ ? ਇਸ ਦਾ ਉੱਤਰ 'ਨਹੀਂ' ਵਿਚ ਹੈ। ਕਿਰਤ ਵੀ ਦਿਮਾਗ ਦੀ ਹੀ ਸਰਗਰਮੀ ਹੈ ਜਿਸ ਨੂੰ ਦੂਜੇ ਅੰਗਾਂ ਦੀ ਸਹਾਇਤਾ ਨਾਲ ਪਦਾਰਥ ਦੇ ਅੰਦਰ ਪ੍ਰਵੇਸ਼ ਕੀਤਾ ਜਾਂਦਾ ਹੈ ਜਿਸ ਤੋਂ ਬਾਦ ਕਿਰਤ ਪਦਾਰਥ ਦਾ ਹਿੱਸਾ ਬਣ ਜਾਂਦੀ ਹੈ। ਦੂਜੇ ਅਰਥਾਂ ਵਿਚ ਕਿਰਤ ਗਿਆਨ ਦਾ ਇਕ ਹਿੱਸਾ ਹੈ ਅਤੇ ਹਿੱਸੇ ਦੀ ਮਿਕਦਾਰ Relative ਹੈ ! ਦੂਜਾ ਅਹਿਮ ਪ੍ਰਸ਼ਨ ਇਹ ਹੈ ਕਿ ਕੀ ਗਿਆਨ ਦਾ ਆਪਣਾ ਕੋਈ ਅਰਥ ਰਹਿ ਜਾਂਦਾ ਹੈ ਜੇਕਰ ਇਸਨੂੰ ਪਦਾਰਥ ਵਿਚ ਪ੍ਰਵੇਸ਼ ਨਹੀਂ ਕੀਤਾ ਜਾਂਦਾ ? ਪਦਾਰਥ ਵਿਚ ਪ੍ਰਵੇਸ਼ ਦੇ ਅਮਲ ਵਿਚ ਪਾਉਣ ਤੋਂ ਬਿਨਾਂ ਕੀ ਗਿਆਨ ਦਾ ਵਿਕਾਸ ਸੰਭਵ ਹੈ ?

ਇਨ੍ਹਾਂ ਸਵਾਲਾਂ ਦੇ ਉੱਤਰ, ਅਜੇ ਅਸੀਂ ਲਾਂਭੇ ਰੱਖਕੇ ਵੀ ਆਪਣੀ ਗੱਲ ਵਲ ਵਧ ਸਕਦੇ ਹਾਂ ਕਿ ਮਾਨਵ ਨੇ ਹਮੇਸ਼ਾ ਹੀ ਇਹ ਮਹਿਸੂਸ ਕੀਤਾ ਹੈ ਕਿ ਸਰੀਰਕ ਸਰਗਰਮੀ ਨਾਲ ਪ੍ਰਾਪਤ ਕੀਤੀ ਚੀਜ਼ ਨਾਲੋਂ ਦਿਮਾਗੀ ਸਰਗਰਮੀ ਨਾਲ ਪ੍ਰਾਪਤ ਕੀਤੀ ਚੀਜ਼ ਉਸ ਦੇ ਲਈ ਕਿਤੇ ਵਧੇਰੇ ਕੀਮਤੀ ਹੈ ਜਿਸ ਨੂੰ ਉਹ ਸੰਭਾਲਕੇ ਰਖਣ ਲਈ ਹਮੇਸ਼ਾ ਸੁਚੇਤ ਰਿਹਾ। ਇਥੇ ਮੈਂ ਇਕ ਅੰਗਰੇਜ਼ੀ ਫ਼ਿਲਮ ਦਾ ਸਹਾਰਾ ਲਵਾਂਗਾ। ਦੇਰ ਪਹਿਲਾਂ ਦੇਖੀ ਇਹ ਫ਼ਿਲਮ ਕਬੀਲਿਆਂ ਬਾਰੇ ਸੀ...... ਸ਼ਾਇਦ ਅਸਟਰੇਲੀਆ ਦੇ ਕਬੀਲਿਆਂ ਬਾਰੇ—

ਇਕ ਗੱਭਰੂ ਆਪਣੇ ਕਬੀਲੇ ਤੋਂ ਬਾਗ਼ੀ ਹੋ ਕੇ ਭਟਕ ਜਾਂਦਾ ਹੈ ਤੇ ਕਿਸੇ ਹੋਰ ਕਬੀਲੇ ਦੇ ਸੰਪਰਕ ਵਿਚ ਆ ਜਾਂਦਾ ਹੈ। ਇਹ ਕਬੀਲਾ ਉਸ ਨੂੰ ਤਸੀਹੇ ਵੀ ਦਿੰਦਾ ਹੈ, ਪਰ ਆਖਰ ਅਪਣਾ ਲੈਂਦਾ ਹੈ ਜਿਥੇ ਇਕ ਸੁੰਦਰੀ ਨਾਲ ਉਸਨੂੰ ਇਸ਼ਕ ਵੀ ਹੋ ਜਾਂਦਾ ਹੈ। ਉਨ੍ਹਾਂ ਨੂੰ ਪੂਰੀ ਆਜ਼ਾਦੀ ਹੈ।

ਇਕ ਦਿਨ ਗੱਭਰੂ ਆਪਣੀ ਪ੍ਰੇਮਕਾ ਨੂੰ ਦੋ ਲੱਕੜੀਆਂ ਰਗੜਕੇ ਅੱਗ ਬਾਲਦਿਆਂ ਦੇਖਦਾ ਹੈ ਤੇ ਖੁਸ਼ੀ ਨਾਲ ਕਿਲਕਾਰੀਆਂ ਮਾਰਦਾ ਹੈ। ਫੇਰ ਉਹ ਆਪ ਕੋਸ਼ਿਸ਼ ਕਰਦਾ ਹੈ, ਪਰ ਸਫਲ ਨਹੀਂ ਹੁੰਦਾ। ਸੁੰਦਰੀ ਉਸਨੂੰ ਦੱਸਦੀ ਹੈ ਕਿ ਕਿਵੇਂ ਬਾਂਸ ਦੀ ਪੋਰੀ ਨੂੰ ਦੂਜੇ ਬਾਂਸ ਉਤੇ ਮਧਾਣੀ ਵਾਂਗ ਰਗੜਨਾ ਹੈ। ਗੱਭਰੂ ਜਦੋਂ ਸਫਲ ਹੋ ਜਾਂਦਾ ਹੈ ਤਾਂ ਟਪੂਸੀਆਂ ਮਾਰਦਾ ਮਾਰਦਾ ਗਾਇਬ ਹੋ ਜਾਂਦਾ ਹੈ। ਇਸ ਸਾਰੀ ਘਟਨਾ ਨੂੰ ਕਬੀਲੇ ਦਾ ਇਕ ਵਿਅਕਤੀ ਦੇਖ ਲੈਂਦਾ ਹੈ ਤੇ ਉਸਦੀ ਸ਼ਕਾਇਤ ਉਤੇ ਕਬੀਲਾ ਇਕੱਠਾ ਹੋ ਕੇ ਸੁੰਦਰੀ ਨੂੰ ਮੌਤ ਦੀ ਸਜ਼ਾ ਦਿੰਦਾ ਹੈ। ਇਲਜ਼ਾਮ ਇਹ ਲਾਉਂਦਾ ਹੈ ਕਿ ਸੁੰਦਰੀ ਨੇ ਕਬੀਲੇ ਦੀ ਉੱਤਮ ਜਾਇਦਾਦ (ਅੱਗ ਬਾਲਣ ਦਾ ਗਿਆਨ) ਇਕ 'ਬਦੇਸ਼ੀ' ਦੇ ਹਵਾਲੇ ਕਰ ਦਿਤੀ ਹੈ।—'ਬਦੇਸ਼ੀ' ਨੂੰ ਖਾਣ-ਪੀਣ ਦੀ ਤੇ ਜਿਣਸੀ ਖੁਲ੍ਹ ਦੀ ਤਾਂ ਇਜਾਜ਼ਤ ਹੈ, ਪਰ ਕਬੀਲਾ ਆਪਣਾ ਇਕੱਤਰ ਕੀਤਾ ਹੋਇਆ ਗਿਆਨ ਕਿਸੇ ਨੂੰ ਦੇਣ ਲਈ ਤਿਆਰ ਨਹੀਂ।

ਇਹ ਗੱਲ ਸਪਸ਼ਟ ਹੈ ਕਿ ਗਿਆਨ ਦੇ ਵਿਕਾਸ ਵਿਚ ਸਮਾਜੀ ਸਰਗਰਮੀ ਦੀ ਕੁੰਜੀਵਤ ਭੂਮਿਕਾ ਹੈ। ਜਿਸ ਤਰ੍ਹਾਂ ਸਮਾਜ ਦੀ ਸਿਰਜਣਾ ਗਿਆਨ ਦੀ ਉਤਪਤੀ ਤੇ ਇਸ ਦੇ ਵਿਕਾਸ ਦਾ ਮੰਤਕੀ ਸਿੱਟਾ ਹੈ, ਉਸੇ ਤਰ੍ਹਾਂ ਸਮਾਜਕ ਕ੍ਰਿਆ ਦਾ ਮੰਤਕੀ ਸਿੱਟਾ ਗਿਆਨ ਦੇ ਵਿਕਾਸ ਵਿਚ ਨਿਕਲਦਾ ਹੈ। ਇਹ ਪ੍ਰਸਪਰ ਪ੍ਰਭਾਵ ਦੀ ਅਮੋੜ ਕ੍ਰਿਆ ਹੈ।

ਇਸ ਤਰ੍ਹਾਂ ਦੀਆਂ ਹਾਲਤਾਂ ਨੂੰ ਦੇਖ ਕੇ ਮਹਿਸੂਸ ਹੋਣ ਲਗਦਾ ਹੈ ਕਿ ਗਿਆਨ ਦਾ ਵਿਕਸਤ ਹੋਣਾ ਇਕ ਮੁਢਲੀ ਗਲ ਹੈ ਅਤੇ ਪ੍ਰਾਪਤ ਗਿਆਨ ਦਾ ਸਮਾਜੀ ਪਧਰ ਤੇ ਕਿਰਤ ਵਿਚ ਤਬਦੀਲ ਹੋਣਾ ਗਿਆਨ ਦੇ ਵਿਕਾਸ ਲਈ ਇਕ ਲਾਜ਼ਮੀ ਸ਼ਰਤ। ਗਿਆਨ ਵਿਚ ਖੜੋਤ ਨਾਲ ਕਿਰਤ ਵਿਚ ਖੜੋਤ ਅਤੇ ਕਿਰਤ ਦੀ ਖੜੋਤ ਨਾਲ ਸਮਾਜ ਦੇ ਵਿਕਾਸ ਵਿਚ ਖੜੋਤ ਆਦਿ ਇਸ ਤਰ੍ਹਾਂ ਇਹ ਫੇਰ ਪੂਰਾ ਸਰਕਲ ਬਣ ਜਾਵੇਗਾ। ਲੇਕਨ ਸਰਿਸ਼ਟੀ ਵਿਚ ਅਜੇਹਾ ਹੋਇਆ ਨਹੀਂ। ਤਾਂ ਫੇਰ ਇਸ ਖੜੋਤ ਦਾ ਚੱਕਰ ਕਿਥੋਂ ਟੁੱਟਦਾ ਹੈ? ਸਪੱਸ਼ਟ ਹੈ ਗਿਆਨ ਤੋਂ। ਗਿਆਨ ਦੀ ਖੜੋਤ ਟੁੱਟਣ ਨਾਲ ਹੀ ਵਿਕਾਸ ਦਾ ਚੱਕਰ ਅਗਲੇ ਦੌਰ ਵਿਚ ਪ੍ਰਵੇਸ਼ ਕਰਦਾ ਹੈ। ਗਿਆਨ ਵਿਚਲੀ ਖੜੋਤ ਟੁਟਣ ਦਾ ਅਸਲ ਸਬੱਬ ਕੀ ਹੈ? ਅੰਤਮ ਰੂਪ ਵਿਚ ਗਿਆਨ ਦੀ ਖੜੋਤ ਦੇ ਟੁਟਣ ਦਾ ਕਾਰਨ ਵਿਅਕਤੀਗਤ ਦਿਮਾਗ ਹੈ ਜਾਂ ਵਿਅਕਤੀਗਤ ਦਿਮਾਗ ਦੀ ਕ੍ਰਿਆ ਹੈ, ਉਸ ਦੀ ਸਰਗਰਮੀ ਹੈ ਜਿਹੜੀ ਅਗੋਂ ਜਾ ਕੇ ਸਮਾਜ ਦੇ ਵਿਕਾਸ ਦੀ ਰਫਤਾਰ ਤੇਜ਼ ਕਰਨ ਦਾ ਕਾਰਨ ਬਣਦੀ ਹੈ। ਕੀ ਵਿਅਕਤੀਗਤ ਦਿਮਾਗ਼ੀ ਸਰਗਰਮੀ ਦਾ ਸਿੱਟਾ ਅਥਵਾ ਗਿਆਨ ਸਮਾਜ ਦੀ ਮਲਕੀਅਤ ਹੈ? ਇਸ ਦਾ ਉੱਤਰ ਹਾਂ ਵਿਚ ਹੀ ਹੈ। ਇਹ ਮਖ ਤੌਰ ਤੇ ਦੋ ਕਾਰਨਾਂ ਕਰਕੇ ਹੈ। ਪਹਿਲਾਂ ਇਹ ਕਿ ਗਿਆਨ ਦੀ ਉਤਪਤੀ ਦਾ ਮੂਲ ਸਰੋਤ ਸਮਾਜੀ ਕ੍ਰਿਆ ਹੈ ਦੂਜਾ ਇਹ ਕਿ ਸਥੂਲ ਰੂਪ ਵਿਚ ਤਬਦੀਲ ਹੋਣ ਤੋਂ ਪਹਿਲਾਂ ਤਕ ਗਿਆਨ ਦੀ ਹੋਂਦ ਦਾ ਕੋਈ ਅਰਥ ਨਹੀਂ।

ਅਸੀਂ ਚੰਗੇ ਸਮਾਜ ਦੀ ਸਿਰਜਣਾ ਲਈ 'ਮਹਾਂਪੁਰਖਾਂ' ਦੀ ਭੂਮਿਕਾ ਨੂੰ ਕਿਉਂ ਯਾਦ ਰਖਦੇ ਹਾਂ? ਮਹਾਂਪੁਰਖ ਉਹੀ ਹਨ ਜਿਨਾਂ ਨੇ ਗਿਆਨ ਦੀ ਉਤਪਤੀ ਦੀ ਕ੍ਰਿਆ ਨੂੰ ਤੇਜ਼ ਕਰਨ ਵਿਚ ਹਿੱਸਾ ਪਾਇਆ ਹੈ ਤੇ ਜਿਨ੍ਹਾਂ ਅਗੋਂ ਜਾ ਕੇ ਸਮਾਜ ਦੀ ਮਲਕੀਅਤ ਵਿਚ ਇਜ਼ਾਫ਼ਾ ਕੀਤਾ। ਅਸੀਂ ਬਿਨਾਂ ਕਿਸੇ ਸੰਕੋਚ ਤੋਂ ਇਸ ਗਲ ਨੂੰ ਸਵੀਕਾਰ ਕਰ ਲੈਂਦੇ ਹਾਂ ਕਿ ਗਿਆਨ ਦਾ ਇਕੱਤਰ ਹੋਇਆ ਭੰਡਾਰ ਸਮੁਚੇ ਸਮਾਜ ਦੀ ਜਾਇਦਾਦ ਹੁੰਦਾ ਹੈ। ਇਸ ਅਧਿਕਾਰ ਤੋਂ ਕਿਸੇ ਵੀ ਵਿਅਕਤੀ ਨੂੰ ਜਾਂ ਕਿਸੇ ਵਰਗ ਨੂੰ ਮਹਿਰੂਮ ਕਰਨਾ ਉਸ ਵਿਅਕਤੀ ਜਾਂ ਵਰਗ ਉੱਤੇ ਜ਼ੁਲਮ ਤਾਂ ਹੈ ਹੀ ਲੇਕਨ ਸਮੁਚੇ ਸਮਾਜ ਦੇ ਵਿਕਾਸ ਦੀ ਰਫ਼ਤਾਰ ਨੂੰ ਲੰਗੜਾ ਕਰਨਾ ਵੀ ਹੈ। ਇਹ ਕੰਮ ਸਾਡੇ ਦੇਸ਼ ਦੇ ਬਰਾਹਮਣ ਸਮਾਜ ਨੇ ਕੀਤਾ ਅਤੇ ਸਦੀਆਂ ਸਦੀਆਂ ਜਾਰੀ ਰਖਿਆ। ਬਰਾਹਮਣ ਸਮਾਜ ਦੇ ਇਨ੍ਹਾਂ ਯਤਨਾਂ ਸਦਕਾ ਹਿੰਦੋਸਤਾਨੀ ਸਮਾਜ ਦੇ ਵਿਕਾਸ ਨੂੰ ਬੜੀ ਵੱਡੀ ਢਾਅ ਲੱਗੀ। ਏਥੇ ਅਸੀਂ ਉਨ੍ਹਾਂ ਤੱਥਾਂ ਦੇ ਪੁੱਟ ਪੁਟਾਈਏ ਵਿਚ ਨਹੀਂ ਪੈਂਦੇ ਜਿਹੜੇ ਇਹ ਦਸਦੇ ਹਨ ਕਿ ਬਰਾਹਮਣਵਾਦ ਦੇ ਗਲਬੇ ਵਾਲੀਆਂ ਅਨੇਕਾਂ ਸਦੀਆਂ ਦੌਰਾਨ ਸਮਾਜੀ ਉਤਪਾਦਨ ਨੇ ਇਕ ਕਦਮ ਵੀ ਅਗੇ ਨਹੀਂ ਪੁਟਿਆ। ਗਿਆਨ ਨੇ ਏਸ ਬੰਦਸ਼ਾਂ ਭਰੇ ਸਾਮਰਾਜ ਵਿਰੁੱਧ ਬੜੀਆਂ ਹੀ ਬਗਾਵਤਾਂ ਕੀਤੀਆਂ ਜਿਹੜੀਆਂ ਇਤਿਹਾਸ ਵਿਚ ਦਰਜ ਹਨ।

ਕੱਟੜ ਬਰਾਹਮਣ ਅਜੇ ਵੀ ਇਹ ਸਮਝਦਾ ਹੈ ਕਿ ਗਾਇਤਰੀ ਮੰਤਰ ਸ਼ੂਦਰਾਂ ਅਤੇ ਔਰਤਾਂ ਨੂੰ ਪੜ੍ਹਨ ਦੀ ਆਗਿਆ ਨਹੀਂ ਅਤੇ ਉਸ ਦਾ ਇਹ ਵੀ ਯਕੀਨ ਹੈ ਕਿ ਗਾਇਤ੍ਰੀ ਮੰਤ੍ਰ ਪੜ੍ਹਨ ਨਾਲ ਗਿਆਨ ਦੇ ਕਵਾੜ ਖੁਲ੍ਹਦੇ ਹਨ। ਕੀ ਸਮਾਜ ਦੇ ਵਿਰੁਧ ਇਸ ਤੋਂ ਵੀ ਵਧੇਰੇ ਘਿਨਾਉਣੀ ਕਾਰਵਾਈ ਕੋਈ ਹੋਰ ਹੋ ਸਕਦੀ ਹੈ? ਗਿਆਨ ਦੀ

ਅਜਾਰਾਦਾਰੀ ਵਾਲੇ ਪ੍ਰਬੰਧ ਵਿਚ ਆਗਿਆਨਤਾ ਅਧਾਰਤ ਗੁਲਾਮੀ ਦਾ ਰੂਪ ਹੀ ਅਸਲੀ ਨਰਕ ਦਾ ਨਕਸ਼ਾ ਹੋ ਸਕਦਾ ਹੈ ਅਤੇ ਇਸ ਨਰਕ ਦਾ ਅਭਿਆਸ, ਏਸ ਧਰਤੀ ਉਤੇ, ਕੇਵਲ ਹਿੰਦੋਸਤਾਨ ਦੇ ਸ਼ੂਦਰਾਂ ਨੂੰ ਹੋਇਆ ਹੈ।

ਸ਼ੂਦਰਾਂ ਦਾ ਜੀਵਨ ਹੰਢਾਉਣ ਵਾਲੇ ਸ਼ਾਇਦ ਇਸ ਗੱਲ ਦੀ ਤਹਿ ਤੱਕ ਘੱਟ ਹੀ ਪਹੁੰਚਦੇ ਹੋਣ ਕਿ ਉਨ੍ਹਾਂ ਨੂੰ ਸ਼ੂਦਰ ਉਨ੍ਹਾਂ ਦੇ ਕਿੱਤੇ ਨੇ ਨਹੀਂ ਬਣਾਇਆ ਜਾਂ ਕਿਰਤ ਦੀ ਵਿਧੀ ਨੇ ਨਹੀਂ ਸੀ ਬਣਾਇਆ ਸਗੋਂ ਉਨ੍ਹਾਂ ਤੋਂ ਗਿਆਨ ਹਾਸਲ ਕਰਨ ਦਾ ਅਧਿਕਾਰ ਖੁਸ ਜਾਣ ਕਾਰਨ ਅਜੇਹਾ ਹੋਇਆ ਹੈ। ਬਰਾਹਮਣਵਾਦ ਨੇ ਗਿਆਨ ਅਤੇ ਕਿਰਤ ਦੇ ਲਾਜ਼ਮੀ ਸੁਮੇਲ ਨੂੰ ਸੱਟ ਮਾਰੀ ਸੀ ਅਤੇ ਏਸ ਸੱਟ ਦੇ ਫਟਾਂ ਦੀ ਚੀਸ ਕਿਰਤੀ ਨੂੰ ਹੰਢਾਉਣੀ ਪਈ ਹੈ। ਇਹ ਗੱਲ ਸਾਨੂੰ ਚੰਗੀ ਤਰ੍ਹਾਂ ਸਪਸ਼ਟ ਕਰ ਲੈਣੀ ਚਾਹੀਦੀ ਹੈ।

ਚਮਾਰ ਹੋਣ ਜਾਂ ਪਿਛਲੇ ਜਨਮ ਦਾ ਚਮਾਰ ਨਾ ਹੋਣ ਦਾ ਜਿਹੜਾ ਸਵਾਲ ਗੁਰੂ ਰਵੀਦਾਸ ਜੀ ਨਾਲ ਉਠਿਆ ਹੈ ਉਹ ਮਹਾਂਰਿਸ਼ੀ ਬਾਲਮੀਕ ਜੀ ਨਾਲ ਨਹੀਂ ਉੱਠਿਆ। ਬਰਾਹਮਣਵਾਦ ਨੇ ਜਦੋਂ ਆਪਣੀਆਂ ਜੜ੍ਹਾਂ ਮਜ਼ਬੂਤ ਕਰ ਲਈਆਂ ਹੋਣ ਤਾਂ ਗੁਰੂ ਰਵਿਦਾਸ ਜੀ ਦਾ ਪ੍ਰਗਟ ਹੋਣਾ ਉਨ੍ਹਾਂ ਦੇ ਸਿਧਾਂਤ ਦੀਆਂ ਜੜ੍ਹਾਂ ਹਿਲਾਉਂਦਾ ਹੈ। ਉਹ ਕਿਸ ਤਰ੍ਹਾਂ ਬਿਆਨ ਕਰਨ ਕਿ ਇਕ ਚਮਾਰ ਗਿਆਨਵਾਨ ਕਿਵੇਂ ਹੋ ਗਿਆ। ਇਸ ਕਰਕੇ ਕੋਈ ਨਾ ਕੋਈ ਸਾਖੀ ਜੋੜਨ ਦੀ ਅਵਸ਼ਕਤਾ ਪੈਦਾ ਹੁੰਦੀ ਹੈ ਕਿ ਇਹ ਚਮਾਰ ਨਹੀਂ ਅਸਲ ਵਿਚ ਪਿਛਲੇ ਜਨਮ ਦਾ ਬਰਾਹਮਣ ਹੈ। ਬਰਾਹਮਣ ਸੌਹੇ ਨੂੰ ਨਹੀਂ ਪੌਹੇਂ ਨੂੰ ਰੋਂਦੇ ਸਨ। ਉਹ ਸ਼ੂਦਰਾਂ ਅੰਦਰ ਗਿਆਨ ਪ੍ਰਾਪਤੀ ਦੀ ਲਹਿਰ ਚਲ ਜਾਣ ਦੇ ਡਰ ਨਾਲ ਸਹਿਮੇ ਪਏ ਸਨ। ਲੇਕਨ ਮਹਾਂਰਿਸ਼ੀ ਵਾਲਮੀਕ ਤਾਂ ਖੁਦ ਹੀ ਸੰਸਾਰ ਦੇ ਪਹਿਲੇ ਸਾਹਿਤਕਾਰ ਸਨ ਜਿਨ੍ਹਾਂ ਨੇ ਸੰਸਕ੍ਰਿਤ ਵਿਚ ਪਹਿਲਾ ਮਹਾਂਕਾਵਿ ਰਚਿਆ। ਬਰਾਹਮਣਾਂ ਨੂੰ ਮੌਕਾ ਕਿਥੋਂ ਮਿਲਣਾ ਸੀ? ਨਵਾਂ ਗਿਆਨ ਮਹਾਂਰਿਸ਼ੀਆਂ ਦੇ ਰਾਹੀਂ ਗਿਆਨ ਪ੍ਰਵਾਹ ਵਿਚ ਪ੍ਰਵੇਸ਼ ਲੈਂਦਾ ਹੈ। ਇਹ ਗਿਆਨ ਪ੍ਰਵਾਹ ਸਮਾਜੀ ਗਿਆਨ ਹੈ ਤੇ ਸਮਾਜ ਨਵਾਂ ਗਿਆਨ ਦੇਣ ਵਾਲੇ ਦਾ ਰਿਣੀ ਹੋ ਜਾਂਦਾ ਹੈ। ਇਸ ਦੇ ਬਾਵਜੂਦ ਹਰ ਪ੍ਰਤਿਭਾ ਸਮਾਜ ਦੀ ਗੋਦ ਵਿਚ ਹੀ ਪਲ੍ਹਦੀ ਹੈ। ਏਸੇ ਕਰਕੇ ਹਰ ਪ੍ਰਤਿਭਾ ਸਭ ਤੋਂ ਪਹਿਲਾਂ ਸਮਾਜ ਅਗੇ ਸਿਰ ਝੁਕਾਉਂਦੀ ਹੈ। ਇਹ ਪ੍ਰਸਪਰ ਦੇਣ ਦੇ ਡੂੰਘੇ ਪਰ ਲੁਕਵੇਂ ਅਹਿਸਾਸ ਦਾ ਸਿੱਟਾ।

ਇਸ ਨਿਰੰਤਰ ਪ੍ਰਵਾਹ ਅਗੇ ਠੋਕਰਾਂ ਖੜੀਆਂ ਕਰਨ ਵਾਲੇ ਕਿਸੇ ਵੀ ਪ੍ਰਬੰਧ ਦੀ ਉਮਰ ਥੋੜੀ ਹੀ ਹੁੰਦੀ ਹੈ। ਮਾਨਵ ਦੇ ਇਤਿਹਾਸ ਵਿਚ ਬਰਾਹਮਣਵਾਦ ਦੀ ਅਵਧੀ ਨੂੰ ਕਿਸੇ ਵੇਲੇ ਇਕ ਤੁੱਛ ਸਮਾਂ ਜਾਂ ਇਤਿਹਾਸ ਦੀ ਅੱਖ ਦਾ ਪਲਕਾਰਾ ਹੀ ਸਮਝਿਆ ਜਾਵੇਗਾ। ਉਂਝ ਠੋਕਰ ਖੜ੍ਹੀ ਕਰਨ ਦੀ ਸੰਭਾਵਨਾ ਹਰ ਸਮੇਂ ਵਿਚ ਹੀ ਮੌਜੂਦ ਰਹਿੰਦੀ ਹੈ ਭਾਵੇਂ ਉਹ ਠੋਹਕਰ ਪਹਿਲੀ ਛੱਲ ਨਾਲ ਹੀ ਉਖੜ ਜਾਵੇ। ਸਮਾਜ ਦੇ ਹਿਤੈਸ਼ੀ ਵਿਅਕਤੀਆਂ ਜਾਂ ਵਰਗਾਂ ਨੂੰ ਠੋਕਰਾਂ ਖੜ੍ਹੀਆਂ ਕਰਨ ਦਾ ਅਜੇਹਾ ਮੌਕਾ ਹਥਿਆਉਣਾ ਨਹੀਂ ਚਾਹੀਦਾ।

ਜੇਕਰ ਗਿਆਨ ਬ੍ਰਾਹਮਣ ਨਹੀਂ ਹੈ ਤਾਂ ਸ਼ੂਦਰ ਵੀ ਨਹੀਂ ਹੈ। ਗਿਆਨ ਸਿਰਫ ਗਿਆਨ ਹੈ ਤੇ ਸਾਹਿਤ ਗਿਆਨ ਦਾ ਪ੍ਰਧਾਨ ਹਿੱਸਾ ਹੈ। ਇਸ ਵਿਚ ਕੋਈ ਵੀ ਵਰਣ-ਵਾੜ ਕਰਨ ਦਾ ਯਤਨ ਨਿਸਫਲ ਹੀ ਹੋਵੇਗਾ। ਦੇਰ ਜਾਂ ਸਵੇਰ।

ਇਹ ਅਹਿਸਾਸ ਦਲਿਤ ਚੇਤਨਾ ਦੀ ਬਹੁਤ ਵਡੀ ਪ੍ਰਾਪਤੀ ਹੈ ਕਿ ਉਨ੍ਹਾਂ ਨੂੰ ਏਨੀਆਂ ਸਦੀਆਂ ਗਿਆਨ ਤੋਂ ਮਹਿਰੂਮ ਰੱਖਣ ਦੀ ਕੋਸ਼ਿਸ਼ ਕੀਤੀ ਗਈ ਹੈ। ਗਿਆਨ ਪ੍ਰਾਪਤੀ ਦੇ ਯਤਨਾਂ ਵਿਚ ਜੁੱਟ ਜਾਣਾ ਇਤਿਹਾਸਕ ਲੋੜ ਸੀ ਜੋ ਬੜੀ ਸ਼ਿੱਦਤ ਨਾਲ ਪੂਰੀ ਹੋ ਰਹੀ ਹੈ। ਕਿਸੇ ਵੀ ਪੱਧਰ ਤੇ ਜਾਕੇ ਸਾਹਿਤ ਨੂੰ ਦਲਿਤ ਜਾਂ ਗੈਰ-ਦਲਿਤ ਸਾਬਤ ਕਰਨ ਲਈ ਕੋਈ ਵੀ ਗਜ਼ ਕੰਮ ਨਹੀਂ ਆਵੇਗਾ। ਦਲਿਤ ਅਸੀਂ ਰਚਨਾ ਨੂੰ ਜਾਂ ਰਚੇਤਾ ਨੂੰ ਕਹਾਂਗੇ? ਗੁਰੂ ਗਰੰਥ ਸਾਹਿਬ ਵਿਚ ਇਸਤਰੀ ਨੂੰ ਦਿਤੇ ਗਏ ਦਰਜੇ ਬਾਰੇ ਵਿਚਾਰ ਕਰਾਂਗੇ ਜਾਂ ਇਹ ਲੱਭਣ ਦੀ ਕੋਸ਼ਿਸ਼ ਕਰਾਂਗੇ ਕਿ ਇਸ ਵਿਚ ਕਿਸੇ ਵੀ ਇਸਤਰੀ (ਦੇਵੀ) ਦੀ ਰਚਨਾ ਕਿਉਂ ਨਹੀਂ ਹੈ। ਰਾਮ ਕਥਾ ਨੂੰ ਕਿਹੜਾ ਸਾਹਿਤ ਕਹਾਂਗੇ ਜਿਸ ਦੇ ਪਾਤਰ ਹੋਰਨਾਂ "ਵਰਣਾਂ" ਦੇ ਤੇ ਉਸ ਦੇ ਰਚਣਹਾਰਾ ਹੋਰ "ਵਰਣ" ਨਾਲ ਸਬੰਧਤ ਹਨ।

ਮੇਰਾ ਖਿਆਲ ਹੈ ਕਿ ਜਾਗਰਿਤੀ ਦੇ ਏਸ ਦੌਰ ਵਿਚ ਜਾਣ-ਬੁਝਕੇ ਕਿਸੇ ਭੰਬਲਭੂਸੇ ਵਿਚ ਤਿਲਕ ਜਾਣ ਨਾਲ ਕੋਈ ਨਾ ਕੋਈ ਚੋਟ ਹੀ ਲੱਗ ਸਕਦੀ ਹੈ, ਜਿਸ ਤਰ੍ਹਾਂ ਦਾ ਖ਼ਦਸ਼ਾ ਸ੍ਰੀ ਜਗਦੀਸ਼ ਸਿੰਘ ਨੇ ਪ੍ਰਗਟ ਕੀਤਾ ਹੈ।

)ਣ(

# ਸਿਮ੍ਰਤੀਆਂ ਚੋਂ ਕੁਝ ਝਲਕਾਰੇ

—(ਉਸਤਾਦ) ਹ ਭਜਨ ਸਿੰਘ

ਸ. ਹਰਭਜਨ ਸਿੰਘ ਜੀ ਨਾਮਧਾਰੀ ਸਮਾਜ ਦੇ ਅੰਦਰ ਅਤੇ ਬਾਹਰ ਜਾਣੇ ਪਛਾਣੇ ਸੰਗੀਤਾਚਾਰਅ ਹਨ। ਬਹੁਤ ਸਾਰੇ ਸੰਗੀਤਕਾਰਾਂ ਨੂੰ ਸਿਖਿਆ ਦੇਣ ਕਰਕੇ ਉਹ ਉਸਤਾਦ ਹਰਭਜਨ ਸਿੰਘ ਜੀ ਕਰਕੇ ਵੀ ਸਤਿਕਾਰੇ ਜਾਂਦੇ ਹਨ। ਛੋਟਿਆਂ ਹੁੰਦਿਆਂ ਉਹਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਿਆਰ ਵੀ ਮਾਣਿਆ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਲਾਡ ਵੀ ਖੁਲ੍ਹਾ ਪ੍ਰਾਪਤ ਕੀਤਾ ਹੈ। ਦੋ ਮਹਾਨ ਸਤਿਗੁਰੂ ਸਾਹਿਬਾਨ ਦੀ ਵਿਸ਼ੇਸ਼ ਕ੍ਰਿਪਾ ਸਦਕਾ ਉਹ ਸੰਗੀਤ ਗਾਇਣ ਅਤੇ ਸਾਜ਼ ਵਾਦਨ ਦੇ ਪ੍ਰਬੀਨ ਕਲਾਕਾਰ ਹਨ। ਸ੍ਰੀ ਜੀਵਨ ਨਗਰ ਤੋਂ ਸੰਗੀਤ ਦੀ ਮੁੱਢਲੀ ਸਿਖਿਆ ਲੈ ਕੇ ਪੰਡਿਤ ਮਹਾ ਦੇਵ ਕੱਥਕ ਜੈਸੇ ਧਰੁਪਦ ਧਮਾਰ ਘਾਇਕੀ ਦੇ ਵਿਦਵਾਨ ਗੁਰੂ ਅਤੇ ਸੰਸਾਰ ਪ੍ਰਸਿਧ ਕਲਾਕਾਰ ਉਸਤਾਦ ਅਮਜਦ ਅਲੀ ਹੋਰਾਂ ਕੋਲੋਂ ਹਰਭਜਨ ਸਿੰਘ ਜੀ ਨੂੰ ਸੰਗੀਤ ਦੀ ਗੂੜ ਸਿਖਿਆ ਲੈਣ ਦਾ ਅਵਸਰ ਵੀ ਮਿਲਿਆ ਹੈ। ਸਾਡੀ ਬੇਨਤੀ ਉਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਪਾਵਨ ਸਿਮਰਤੀਆਂ ਚੋਂ ਕੁਝ ਝਲਕਾਰੇ ਇਹਨਾਂ ਆਪਣੇ ਸ਼ਬਦਾਂ ਵਿਚ ਲਿਖ ਕੇ ਭੇਜੇ ਹਨ। ਧੰਨਵਾਦ। —ਸੰਪਾਦਕ

ਇਹ ਮੇਰੇ ਕਿਸੇ ਚੰਗੇ ਭਾਗਾਂ ਦਾ ਫਲ ਹੈ ਜਾਂ ਸਤਿਗੁਰੂ ਜੀ ਦੀ ਅਪਣੀ ਮਿਹਰ ਹੈ ਕਿ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਤੇ ਫੇਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਦੀ ਅਪਾਰ ਬਖਸ਼ਿਸ਼ ਮੇਰੇ ਤੇ ਰਹੀ ਹੈ। ਸੰਗੀਤ, ਕੀਰਤਨ ਦੀ ਅਮੁਲੀ ਦਾਤ ਵੀ ਪ੍ਰਾਪਤ ਹੋਈ ਹੈ ਅਤੇ ਅਤੋਲਵਾਂ ਮਾਨ ਸਤਿਕਾਰ ਵੀ।

ਮੈਂ ਦੂਰ ਪਿਛੇ ਝਾਤ ਮਾਰਦਾ ਹਾਂ ਤਾਂ ਸਤਿਗੁਰੂ ਜੀ ਵਲੋਂ ਮਹਾਨ ਬਖਸ਼ਸ਼ਾਂ ਪ੍ਰਾਪਤ ਕਰਨ ਦੀ ਨੀਂਹ ਮੇਰੀ ਸੁਰਗਵਾਸੀ ਮਾਤਾ ਜੀ ਨੇ ਹੀ ਧਰ ਦਿਤੀ ਸੀ। ਉਸ ਵੇਲੇ ਅਸੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੀ ਨਿਵਾਸ ਪਿੰਡ ਸ੍ਰੀ ਜੀਵਨ ਨਗਰ ਰਹਿੰਦੇ ਸਾਂ। ਮੇਰੇ ਸਤਿਕਾਰ ਯੋਗ ਮਾਤਾ ਜੀ, ਸ੍ਰੀਮਤੀ ਹਰਬੰਸ ਕੌਰ ਜੀ ਨੂੰ ਸੰਗੀਤ-ਕੀਰਤਨ ਦੀ ਬੜੀ ਰੀਝ ਸੀ। ਮੇਰੇ ਮਾਮਾ ਸ. ਗੋਪਾਲ ਸਿੰਘ ਜੀ ਦਿਲੀ ਵਿਚ ਹਾਰਮੋਨੀਅਮ ਸਾਜ਼ ਬਨਾਉਣ ਦੇ ਪਰਸਿਧ ਕਾਰੀਗਰ ਸਨ। ਮਸਾਂ ੯ ਸਾਲ ਦੀ ਉਮਰ ਵਿਚ ਹੀ ਮੈਨੂੰ ਇਕ ਬਹੁਤ ਵਧੀਆ ਹਾਰਮੋਨੀਅਮ ਵਾਜਾ ਮਾਮਾ ਜੀ ਨੇ ਬਣਾ ਕੇ ਦਿਤਾ। ਮੈਂ ਉਸ ਵਾਜੇ ਦੀਆਂ ਸੁਰਾਂ ਟੋਂਹਦਾ ਰਹਿੰਦਾ। ਮੇਰੇ ਮਾਤਾ ਜੀ ਆਪਣੇ ਕੋਲ ਮੈਨੂੰ ਬਿਠਾ ਲੈਂਦੇ ਤੇ ਸ਼ਬਦ ਜਾਂ ਗੀਤ ਦੀਆਂ ਧੁਨਾਂ ਗੁਣਗਣਾਉਂਦੇ ਅਤੇ ਮੈਨੂੰ ਉਹ ਧੁੰਨ ਵਾਜੇ ਤੇ ਕਢਣ ਲਈ ਆਖਦੇ। ਇਸ ਤਰ੍ਹਾਂ ਹੌਲੀ ਹੌਲੀ ਮੈਂ ਵਾਜਾ ਵਜਾਉਣ ਲਗ ਪਿਆ। ਪਿਤਾ ਜੀ ਸੰਤ.ਗੁਰਮੁਖ ਸਿੰਘ ਜੀ ਨੂੰ ਵਾਰੇ (ਆਸਾ ਦੀ ਵਾਰ) ਵਿਚ ਜਾਣ ਦਾ ਬੜਾ ਸ਼ੌਕ ਸੀ (ਉਸ ਸ਼ੌਕ ਦੀ ਸ਼ਿੱਦਤ ਉਹਨਾਂ ਵਿਚ ਅਜੇ ਵੀ ਕਾਇਮ ਕਾਇਮ ਹੈ) ਮੇਰੇ ਪਿਤਾ ਜੀ ਮੈਂਨੂੰ ਵੀ ਰੋਜ਼ ਤੜਕੇ ਜਗਾ ਕੇ ਇਸ ਵਾਰੇ ਦੇ ਕੀਰਤਨ ਤੇ ਲੈ ਜਾਂਦੇ। ਇਸ ਤਰ੍ਹਾਂ ਮੈਨੂੰ ਵਾਰੇ (ਢੋਲਕ ਛੈਣਿਆਂ ਵਾਲੀ ਆਸਾ ਦੀ ਵਾਰ ਦਾ ਕੀਰਤਨ) ਦੀਆਂ ਰੀਤਾਂ (ਤਰਜ਼ਾਂ) ਯਾਦ ਹੋਣ ਲਗ ਪਈਆਂ ਅਤੇ ਮੈਂ ਹਾਰਮੋਨੀਅਮ ਤੇ ਕੱਢ ਲੈਣੀਆਂ। ਸ੍ਰੀ ਜੀਵਨ ਨਗਰ ਵਿਚ ਉਸ ਵੇਲੇ ਵਾਰ ਦੇ ਜਥੇਦਾਰ ਸੰਤ ਆਤਮਾ ਸਿੰਘ ਜੱਟ ਸਨ ਜਿਨ੍ਹਾਂ ਨੂੰ ਅਜ ਕਲ ਆਤਮਾ ਸਿੰਘ ਜੌਹਲ ਕਿਹਾ ਜਾਂਦਾ ਹੈ। ਉਹਨਾਂ ਕੋਲ ਬੈਠ ਕੇ ਵੀ ਮੈਂ ਰੀਤਾਂ ਦੀ ਰਹਿੰਦੀ ਕਸਰ ਪੂਰੀ ਕਰ ਲੈਣੀ। ਇਸ ਤਰ੍ਹਾਂ ਮੈਂ ਛੇਤੀ ਹੀ ਨਾਮਧਾਰੀ ਦੀਵਾਨਾਂ ਅਤੇ ਵਾਰੇ ਵਿਚ ਇਕ ਪਰਵਾਨਤ ਸੰਗਤਕਾਰ ਬਣ ਗਿਆ।

ਠਾਕਰ ਦਲੀਪ ਸਿੰਘ ਜੀ (ਸਤਿਗੁਰੂ ਪ੍ਰਤਾਪ ਜੀ ਦੇ ਪੋਤਰੇ, ਮਹਾਰਾਜ ਬੀਰ ਸਿੰਘ ਜੀ ਦੇ ਸਪੁਤਰ) ਵੀ ਉਦੋਂ ਬਾਲ ਵਰੇਸ ਵਿਚ ਸਨ ਇਸ ਕਰਕੇ ਉਹਨਾਂ ਨਾਲ ਵੀ ਸਾਡੀ ਮਿਤਰਚਾਰੀ ਹੋ ਗਈ। ਬਾਅਦ ਵਿਚ ਸਾਡਾ ਬਚਿਆਂ ਦਾ ਹਰਮਨ ਪਿਆਰਾ ਜੱਥਾ ਵੀ ਤਿਆਰ ਹੋਇਆ ਜਿਸਨੂੰ ਠਾਕਰਾਂ ਦਾ ਜੱਥਾ ਵੀ ਕਿਹਾ ਜਾਂਦਾ ਸੀ। ਅਸੀਂ ਠਾਕਰਾਂ ਨਾਲ ਰੋਜ਼ ਸ਼ਾਮ ਨੂੰ ਖੇਡਦੇ ਵੀ ਹੁੰਦੇ ਸਾਂ।

ਸ੍ਰੀ ਜੀਵਨ ਨਗਰ ਦਾ ਵਾਰੇ ਦਾ ਸਥਾਨਕ ਜੱਥਾ ਵੀ ਅਕਸਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਦਾ ਹੁੰਦਾ ਸੀ। ਉਂਝ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਤੇ ਕੀਰਤਨੀਏ ਉਚ ਪਾਏ ਦੇ ਕੀਰਤਨੀਏ ਹੈਸਨ ਹੀ।

ਮੈਂ ਉਦੋਂ ਮਸਾਂ ਤੇਰਾਂ ਕੁ ਸਾਲ ਦਾ ਹੋਵਾਂਗਾ ਜਦੋਂ ਪਹਿਲੀ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੇਹੀ ਮਹਾਨ ਹਸਤੀ ਦੇ ਸਾਹਮਣੇ ਆਸਾ ਦੀ ਵਾਰ ਦੇ ਕੀਰਤਨ ਨਾਲ ਹਾਰਮੋਨੀਅਮ ਤੇ ਸੰਗਤ ਕਰਨ ਦਾ ਅਵਸਰ ਮਿਲ ਗਿਆ।

ਉਸ ਸ਼ਾਮ ਸਤਿਗੁਰੂ ਜੀ ਸ਼ਾਮ ਨੂੰ ਸਾਡੇ ਖੇਡ ਸਥਾਨ ਤੇ ਆਏ ਅਤੇ ਮੇਰੇ ਵਲ ਇਸ਼ਾਰਾ ਕਰਕੇ ਠਾਕਰ ਜੀ ਨੂੰ ਬਚਨ ਕੀਤੇ, "ਕਾਕਾ ਇਹ ਜਿਹੜਾ ਲੜਕਾ ਤੇਰੇ ਨਾਲ ਖੇਡ ਰਿਹੈ ਇਹਨੇ ਅੱਜ ਵਾਰ ਵਿਚ ਬਹੁਤ ਸੋਹਣਾ ਹਾਰਮੋਨੀਅਮ ਵਜਾਇਆ ਹੈ। ਇਹ ਤਾਂ ਤੇਰਾ ਰਾਗਾ ਸਿੰਘ ਹੈ।

ਸਤਿਗੁਰੂ ਜੀ ਮਸਤਾਨਗੜ੍ਹ, ਟਿੱਬੇ ਵਾਲੇ ਜਾਂ ਹੋਰ ਥਾਵਾਂ ਤੇ ਕਦੇ ਕਦੇ ਫੇਰਾ ਮਾਰਨ ਜਾਂਦੇ ਤਾਂ ਠਾਕਰ ਦਲੀਪ ਸਿੰਘ ਜੀ ਵੀ ਨਾਲ ਹੀ ਹੁੰਦੇ। ਠਾਕਰ ਜੀ ਆਪਣੇ ਜੱਥੇ ਦਾ ਕੋਈ ਨਾ ਕੋਈ ਸਾਥੀ ਵੀ ਨਾਲ ਹੀ ਲੈ ਜਾਂਦੇ। ਕਿਸੇ ਕਿਸੇ ਦਿਨ ਮੈਂ ਵੀ ਨਾਲ ਚਲੇ ਜਾਣਾ ਤਾਂ ਸਤਿਗੁਰੂ ਜੀ ਕਹਿੰਦੇ 'ਅੱਛਾ ਅੱਜ ਰਾਗਾ ਸਿੰਘ ਦੀ ਸੈਰ ਕਰਨ ਦੀ ਵਾਰੀ ਹੈ।" ਸਤਿਗੁਰੂ ਜੀ ਮੈਨੂੰ ਰਾਗਾ ਸਿੰਘ ਹੀ ਆਖਦੇ।

——

ਆਸਾ ਦੀ ਵਾਰ ਵਿਚ ਜਾ ਕੇ ਵਾਜਾ ਵਜਾਉਣ ਦਾ ਸ਼ੌਕ ਮੈਨੂੰ ਇੰਨਾ ਸੀ ਕਿ ਰਾਤ ਵਕਤ ਹੀ ਗਿਣਦਾ ਰਹਿੰਦਾ। ਸ੍ਰੀ ਜੀਵਨ ਨਗਰ ਵਕਤ ਦਸਣ ਵਾਸਤੇ ਘੜਿਆਲ ਵੱਜਦਾ ਹੈ। ਮੈਂ ਉਹ ਹੀ ਸੁਣਦਾ ਰਹਿੰਦਾ ਕਿ ਕਦੋਂ ਦੋ ਵਜਣ, ਉਠਾਂ, ਇਸ਼ਨਾਨ ਕਰਾਂ ਤੇ ਵਾਰ ਵਿਚ ਜਾਵਾਂ। ਭਾਰੀ ਠੰਡ ਹੁੰਦੀ ਜਾਂ ਗਰਮੀ ਦਾ ਪ੍ਰਕੋਪ ਸਭ ਤੋਂ ਪਹਿਲਾਂ ਕੀਰਤਨ ਵਿਚ ਪਹੁੰਚ ਜਾਂਦਾ। ਕਈ ਵਾਰ ਇਨੇ ਸਵੇਰੇ ਚਲੇ ਜਾਣਾ ਕਿ ਅਗੇ ਦੀਵਾ ਵੀ ਨਾ ਜਗਦਾ ਹੋਣਾ। ਹਨੇਰਾ ਹੋਣ ਕਰਕੇ ਮੈਨੂੰ ਡਰ ਵੀ ਲਗਨਾ ਪਰ ਮੈਂ ਗੋਡਿਆਂ ਵਿਚ ਸਿਰ ਦੇ ਕੇ ਬੈਠੇ ਰਹਿਣਾ।

ਇਕ ਦਿਨ ਆਸਾ ਦੀ ਵਾਰ ਵਿਚ ਵਾਜਾ ਵਜਾ ਰਿਹਾ ਸਾਂ ਕਿ ਠਾਕਰ ਜੀ ਦਾ ਸੁਨੇਹਾ ਆ ਗਿਆ ਕਿ ਚਲ ਸਾਡੇ ਨਾਲ ਰਾਣੀਆਂ ਚਲ। ਰਾਣੀਆਂ ਸ੍ਰੀ ਜੀਵਨ ਨਗਰ ਦੇ ਲਾਗੇ ਕਸਬਾ ਹੈ ਅਤੇ ਅੱਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵਾਰ ਦਾ ਕੀਰਤਨ ਓਥੇ ਸੀ। ਮੈਨੂੰ ਸੰਤ ਰਤਨ ਸਿੰਘ ਜੀ ਲਾਂਗਰੀ ਨੇ ਜੀਪ ਦੀ ਪਿਛਲੀ ਸੀਟ ਤੇ ਬਿਠਾ ਦਿਤਾ ਤੇ ਇਕ ਟਾਰਚ ਹੱਥ ਵਿਚ ਫੜਾ ਦਿਤੀ। ਸੱਚੇ ਪਾਤਸ਼ਾਹ ਜੀ ਨੇ ਜਦ ਜੀਪ ਵਿਚ ਬੈਠਣ ਵਾਸਤੇ ਪਾਇਦਾਨ ਤੇ ਚਰਨ ਧਰਿਆ ਤਾਂ ਮੇਰੇ ਹਥਲੀ ਟਾਰਚ ਇਕ ਦਮ ਜਗ ਪਈ। ਉਹਦਾ ਸਵਿਚ ਢਿਲਾ ਸੀ। ਕਿਤੇ ਹੱਥ ਲਗਣ ਨਾਲ ਹੀ ਉਹ ਜਗ ਪਈ ਸੀ। ਰੋਸ਼ਨੀ ਸਿਧੀ ਸਤਿਗੁਰੂ ਜੀ ਦੇ ਨੇਤਰਾਂ ਤੇ ਜਾ ਪਈ। ਮੈਂ ਬਹੁਤ ਡਰ ਗਿਆ, ਕਿਉਂਕਿ ਸਾਰੇ ਜਾਣਦੇ ਹਨ ਕਿ ਤੜਕੇ ਸਵੇਰੇ ਸਤਿਗੁਰੂ ਜੀ ਰੋਸ਼ਨੀ ਨਹੀਂ ਸਨ ਵੇਖਦੇ। ਆਸਾ ਦੀ ਵਾਰ ਵਿਚ ਵੀ ਬਹੁਤ ਹਲਕੀ ਜਿਹੀ ਲੋਅ ਹੁੰਦੀ ਤਾਂ ਕਿ ਬਿਰਤੀ ਵਿਚ ਵਿਘਨ ਨਾ ਪਵੇ (ਅੱਜ ਕਲ੍ਹ ਵੀ ਇਵੇਂ ਹੈ) ਤੇ ਮੈਂ ਤਾਂ ਸਤਿਗੁਰਾਂ ਦੇ ਨੇਤਰਾਂ ਵਿਚ ਸਿਧੀ ਰੋਸ਼ਨੀ ਮਾਰੀ ਸੀ। ਇਸੇ 'ਗੁਨਾਹ' ਤੋਂ ਹੀ ਮੈਂ ਡਰਿਆ ਪਿਆ ਸਾਂ ਕਿ ਅੱਜ ਪਤਾ ਨਹੀਂ ਮੇਰੇ ਨਾਲ ਕੀ ਹੋਵੇ। ਮੈਨੂੰ ਪਤਾ ਸੀ ਕਿ ਸਤਿਗੁਰੂ ਜੀ ਨੇ ਜਿੰਨਾ ਚਿਰ ਆਪਣਾ ਨਿਤਨੇਮ ਨਾਮ ਸਿਮਰਨ ਅਤੇ ਗੁਰਬਾਣੀ ਪਾਠ ਮੁਕੰਮਲ ਨਹੀਂ ਕਰਨਾ ਉਨਾ ਚਿਰ ਉਹਨਾਂ ਨਹੀਂ ਬੋਲਣਾ। ਜੇ ਬੋਲਣਾ ਹੈ ਤਾਂ ਕੇਵਲ ਗੁਰਬਾਣੀ ਦਾ ਸ਼ਬਦ ਜਾਂ ਤੁਕ। ਉਸ ਤੋਂ ਬਾਅਦ ਅਰਦਾਸ ਕਰਕੇ ਉਹਨਾਂ ਦੁਨਿਆਵੀ ਬਚਨ-ਬਿਲਾਸ ਕਰਨਾ ਹੈ। ਉਸ ਵੇਲੇ ਹੀ ਮੇਰੀ ਹੋਣੀ ਦਾ ਫੈਸਲਾ ਹੋਣਾ ਸੀ। ਰਾਣੀਆਂ ਤੋਂ ਵਾਪਸੀ ਤੇ ਜੀਪ ਵਿਚ ਹੀ ਸਤਿਗੁਰੂ ਜੀ ਨੇ ਨਿਤਨੇਮ ਦਾ ਅਰਦਾਸਾ ਕੀਤਾ ਅਤੇ ਹੁਣ ਮੇਰੇ ਬਾਰੇ ਫੈਸਲੇ ਦੀ ਘੜੀ ਆ ਪਹੁੰਚੀ। ਤੇ ਸੱਚਮੁੱਚ ਉਹਨਾਂ ਸਭ ਤੋਂ ਪਹਿਲਾਂ ਮੇਰੇ ਬਾਰੇ ਹੀ ਬਚਨ ਕੀਤਾ: "ਅੱਜ ਰਾਗਾ ਸਿੰਘ ਆਇਆ ਹੋਇਆ ਹੈ...ਮੈਨੂੰ ਤਾਂ ਸਵੇਰੇ ਹੀ ਪਤਾ ਲਗ ਗਿਆ ਸੀ।" ਬਚਨ ਏਨਾ ਹੀ ਸੀ, ਪਰ ਇਸ ਬਚਨ ਨੇ ਮੇਰੇ ਅੰਦਰ ਠੰਡ ਪਾ ਦਿਤੀ। ਮੇਰੇ ਅੰਦਰੋਂ ਸਵੇਰ ਦਾ ਮਚਿਆ ਕਲੇਸ਼ ਸ਼ਾਂਤ ਹੋ ਗਿਆ।

ਮੇਰੇ ਮਾਤਾ ਜੀ ਬਚਪਨ ਵਿਚ ਹੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਹਨਾਂ ਦੇ ਦੇਹਾਂਤ ਤੋਂ ਸਾਲ ਕੁ ਬਾਅਦ ਦੀ ਹੀ ਗੱਲ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਡ-ਤੀਰਥ ਤੇ ਹੋਰ ਇਲਾਕਿਆਂ ਦਾ ਦੌਰਾ ਸੀ। ਸੰਤ ਨਗਰ ਦਾ ਮਸ਼ਹੂਰ ਜਥਾ, ਜਥੇਦਾਰ ਦਲੀਪ ਸਿੰਘ ਜੀ ਦੀ ਅਗਵਾਈ ਵਿਚ ਨਾਲ ਜਾ ਰਿਹਾ ਸੀ। ਇਸ ਵਿਚ ਸੰਤ ਹਰਨਾਮ ਸਿੰਘ ਢੁਲਕਈਆ, ਸੰਤ ਗੁਰਬਖਸ਼ ਸਿੰਘ ਹਰਸ਼ੈ, ਸੰਤ ਗੁਰਦਿਆਲ ਸਿੰਘ, ਧਰਮ ਸਿੰਘ ਜੀ ਤੇ ਸੰਤ ਕਰਤਾਰ ਸਿੰਘ (ਪਉੜੀ) ਨਾਲ ਸਨ, ਪਰ ਹਾਰਮੋਨੀਅਮ ਵਾਦਕ ਕੋਈ ਨਹੀਂ ਸੀ। ਜਥੇਦਾਰ ਦਲੀਪ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਅੱਗੇ ਅਰਜ਼ ਕੀਤੀ ਕਿ ਐਤਕੀਂ ਇਸ ਕਾਕੇ ਹਰਭਜਨ ਨੂੰ ਨਾਲ ਲੈ ਚਲੀਏ ਸਤਿਗੁਰਾਂ ਨੇ ਨਾਂਹ ਕਰਦਿਆਂ ਕਿਹਾ ਕਿ— ਮਾਰਨਾ ਜੇ ਇਸ ਛੋਟੇ ਜਿਹੇ ਮੁੰਡੇ ਨੂੰ ਉਥੇ ਲਿਜਾ ਕੇ...ਇੰਨੀ ਠੰਢ ਹੈ। ਓਥੇ ਤਾਂ ਡਿੱਗੀ ਵਿਚ ਇਸ਼ਨਾਨ ਕਰਨਾ ਪੈਂਦਾ ਹੈ। ਪਾਣੀ ਉਤੇ ਕੱਕਰ ਜੰਮਿਆ ਹੋਇਆ ਹੁੰਦਾ ਹੈ। ਰਣਜੀਤ ਸਿੰਘ ਨੂੰ ਲੈ ਚਲੋ। ਸ. ਰਣਜੀਤ ਸਿੰਘ ਸ. ਇੰਦਰ

ਸਿੰਘ ਚੀਫ ਇੰਜੀਨੀਅਰ ਦੇ ਦਾਮਾਦ ਉਹਨੀਂ ਦਿਨੀਂ ਜੀਵਨ ਨਗਰ ਹੀ ਹੋਇਆ ਕਰਦੇ ਸਨ। ਇਹ ਵਾਰ ਵਿਚ ਕਦੇ ਕਦੇ ਵਾਜਾ ਵਜਾਇਆ ਕਰਦੇ ਸਨ। ਹੁਕਮ ਤਾਂ ਸ. ਰਣਜੀਤ ਸਿੰਘ ਨੂੰ ਹੋ ਗਿਆ, ਪਰ ਇਹ ਆਪਣੇ ਖੂਹ ਤੇ ਗੇੜਾ ਮਾਰਨ ਗਏ ਵਕਤ ਸਿਰ ਵਾਪਸ ਨਾ ਆ ਸਕੇ ਤੇ ਜਥੇ ਵਾਲੇ ਮੈਨੂੰ ਲੈ ਕੇ ਚਲੇ ਪਏ।

ਵੱਡ ਤੀਰਥ ਤੋਂ ਅਗੇ ਦਾ ਸਫਰ ਮੈਂ ਸਤਿਗੁਰੂ ਜੀ ਨਾਲ ਕਾਰ ਵਿਚ ਹੀ ਕੀਤਾ। ਠਾਕਰ ਜੀ ਨੇ ਅਰਜ਼ ਕਰਕੇ ਮੈਨੂੰ ਵੀ ਆਪਣੇ ਨਾਲ ਬਿਠਾ ਗਿਆ ਸੀ। ਲਾਧੂ ਕੀ ਮੰਡੀ, ਬਾਜਾਖਾਨਾ, ਗੁਰੂ ਕਾ ਕੋਠਾ, ਭਾਈ ਕਾ ਭਗਤਾ ਆਦਿ ਮੈਂ ਸਤਿਗੁਰੂ ਜੀ ਨਾਲ ਹੀ ਰਿਹਾ। ਇਕ ਦਿਨ ਸਫਰ ਕਰਦਿਆਂ ਸੱਚੇ ਪਾਤਸ਼ਾਹ ਜੀ ਬਚਨ ਕੀਤਾ ਕਿ—ਇਸ ਮੁੰਡੇ ਨੂੰ ਨਾਲ ਲੈ ਆਏ ਹਾਂ ਕਿਧਰੇ ਇਸ ਦੇ ਮਾਂ ਪਿਓ ਨਾ ਗੁਸੇ ਹੋਣ। ਇਸ ਤੇ ਮਹਿੰਦਰ ਸਿੰਘ ਹਜ਼ੂਰੀ ਡਰਾਈਵਰ ਜੋ ਥੋੜ੍ਹਾ ਥੋੜ੍ਹਾ ਹਕਲਾਉਂਦੇ ਸਨ, ਬੋਲੇ : ਸ...ਸ...ਸ...ਚੇ ਪਾਤਸ਼ਾਹ ਮਾਂ ਤਾਂ ਇਹਨਾਂ ਆਪਣੀ ਖਾ ਲਈ ਹੈ, ਪਿਤਾ ਸਾਧੂ ਆਦਮੀ ਹੈ ਕੁਝ ਨਹੀਂ ਕਹਿੰਦਾ। ਇਸ ਤੇ ਸਾਰੇ ਹੱਸਣ ਲਗ ਪਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਪੰਡਿਤ ਮਹਾਂਦੇਵ ਪ੍ਰਸਾਦ ਕੱਥਕ ਦਾ ਗਾਣਾ ਸੁਨਣ ਵਾਸਤੇ ਅਕਸਰ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਸੱਦ ਲੈਂਦੇ। ਕਈ ਵਾਰ ਆਪ ਅੰਮ੍ਰਿਤਸਰ ਜਾ ਕੇ ਸੁਣ ਆਉਂਦੇ। ਪੰਡਿਤ ਮਹਾਂਦੇਵ ਜੀ ਧਰੁਪਦ, ਧਮਾਰ, ਠੁਮਰੀ ਆਦਿ ਦੇ ਚੋਟੀ ਦੇ ਗਾਇਕ ਸਨ। ਸਤਿਗੁਰੂ ਜੀ ਚਾਹੁੰਦੇ ਸਨ ਕਿ ਠਾਕਰ ਦਲੀਪ ਸਿੰਘ ਜੀ ਨੂੰ ਇਸ ਚਹੇਤੇ ਕਲਾਕਾਰ ਦਾ ਸ਼ਾਗਿਰਦ ਬਣਾਇਆ ਜਾਵੇ। ਵਰਤਮਾਨ ਸਤਿਗੁਰੂ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨੇ ਆਪਣੇ ਪਿਤਾ ਸਤਿਗੁਰੂ ਜੀ ਦਾ ਹੁਕਮ ਜਾਣ ਪੰਡਿਤ ਜੀ ਤੇ ਉਹਨਾਂ ਦੇ ਸਪੁਤਰ ਸ੍ਰੀ ਕੇ. ਮਹਾਵੀਰ ਜੀ ਨੂੰ ਸ੍ਰੀ ਜੀਵਨ ਨਗਰ ਲਿਆ ਕੇ ਠਾਕਰ ਜੀ ਤੇ ਉਹਨਾਂ ਦੇ ਸਾਥੀਆਂ ਨੂੰ ਸੰਗੀਤ ਸਿਖਾਉਣ ਦਾ ਪ੍ਰਬੰਧ ਕੀਤਾ। ਇਹਨਾਂ ਸਾਥੀਆਂ ਵਿਚ ਮੈਂ ਵੀ ਸਾਂ। ਅਸੀਂ ਪੰਡਿਤ ਜੀ ਤੋਂ ਬਹੁਤ ਕੁਝ ਸਿਖਿਆ। ਮੇਰੇ ਸੰਗੀਤ ਸਫਰ ਦਾ ਮੁੱਢ ਬੱਝ ਗਿਆ। ਸਤਿਗੁਰਾਂ ਮੈਨੂੰ ਰਾਗੀ ਸਿੰਘ ਕਹਿ ਕੇ ਨਿਵਾਜਿਆ ਸੀ। ਜੋ ਕੁਝ ਵੀ ਥੋੜ੍ਹੀ ਬਹੁਤੀ ਮੈਨੂੰ ਸੰਗੀਤ ਦੀ ਜਾਣਕਾਰੀ ਹੋਈ ਹੈ ਉਸ ਨਾਲ ਬਹੁਤ ਮਾਨ ਸਨਮਾਨ ਬਣਿਆ ਹੋਇਆ ਹੈ। ਇਹ ਸਭ ਉਸੇ ਆਸ਼ੀਰਵਾਦ ਦਾ ਹੀ ਸਿੱਟਾ ਹੈ।

ਸਤਿਗੁਰੂ ਜੀ ਨੇ ਕਿਵੇਂ ਮਨ ਦੀਆਂ ਇਛਾਵਾਂ ਪੂਰੀਆਂ ਕੀਤੀਆਂ ਤੇ ਮੁਸ਼ਕਲ ਸਮੇਂ ਸਹਾਈ ਹੋਏ ਇਸ ਬਾਰੇ ਇਕ ਦੋ ਗੱਲਾਂ ਹੀ ਕਰਾਂਗਾ—

ਬਟਵਾਰੇ ਤੋਂ ਬਾਦ ਚਾਰ ਪੰਜ ਸਾਲ ਅਸੀਂ ਰੋਹਤਕ ਰਹੇ। ਪਿਤਾ ਜੀ ਨੇ ਸੋਨੀਪਤ ਇਕ ਕੰਮ ਦਾ ਠੇਕਾ ਲਿਆ ਹੋਇਆ ਸੀ। ਉਥੇ ਇਕੱਲੇ ਰਹਿੰਦੇ ਸਨ। ਬਾਕੀ ਅਸੀਂ ਸਾਰਾ ਪਰਿਵਾਰ ਰੋਹਤਕ ਹੀ ਸਾਂ। ਪਿਤਾ ਜੀ ਅੱਠੇ ਪਹਿਰ ਸਤਿਗੁਰੂ ਜੀ ਦੀ ਯਾਦ ਵਿਚ ਗੜੂੱਚ ਰਹਿੰਦੇ ਅਤੇ ਉਹਨਾਂ ਦਾ ਨਾਮ ਸਿਮਰਨ ਸਵਾਸ ਸਵਾਸ ਚਲਦਾ ਸੀ। ਹਰ ਵਕਤ ਇਕੋ ਹੀ ਹੂਕ ਮਨ ਵਿਚੋਂ ਉਠਦੀ ਕਿ ਪਾਤਸ਼ਾਹ ਕਦੋਂ ਦਰਸ਼ਨ ਦੇਣਗੇ। ਕਦੇ ਸਾਡੇ ਗਰੀਬਾਂ ਦੇ ਘਰ ਵੀ ਚਰਨ ਪਾਉਣਗੇ। ਮੇਰੇ ਪਿਤਾ ਜੀ ਤਾਂ ਘਰ ਨਹੀਂ ਸਨ, ਪਰ ਅਚਾਨਕ ਇਕ ਦਿਨ ਸਤਿਗੁਰੂ ਜੀ ਸਾਡੇ ਘਰ ਆਏ। ਉਹਨਾਂ ਦੇ ਨਾਲ ਸੂਬਾ ਗੰਡਾ ਸਿੰਘ ਦਿੱਲੀ ਤੇ ਕੁਝ ਹੋਰ ਸੱਜਣ ਵੀ ਸਨ। ਸਤਿਗੁਰਾਂ ਕੇਵਲ ਦਰਸ਼ਨ ਹੀ ਨਾ ਦਿਤੇ, ਸਗੋਂ ਲੰਗਰ ਵੀ ਸਾਡੇ ਘਰ ਹੀ ਕੀਤਾ। ਮੈਂ ਤਾਂ ਓਦੋਂ ਬਹੁਤ ਛੋਟਾ ਸਾਂ, ਪਰ ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਲੰਗਰ ਅਮ੍ਰਿਤਵਤ ਸੁਆਦ ਸੀ। ਸੰਤ ਰਤਨ ਸਿੰਘ ਜੀ ਨੇ ਸ਼ਲਗਮਾਂ ਦੀ ਸਬਜ਼ੀ ਬਣਾਈ ਸੀ ਕਿ ਸੁਆਦ ਕਹਿਣ ਕਥਨ ਤੋਂ ਬਾਹਰ ਸੀ। ਸਾਡੇ ਸਾਰੇ ਮੁਹੱਲੇ ਨੇ ਪ੍ਰਸ਼ਾਦ ਵਜੋਂ ਥੋੜ੍ਹਾ ਥੋੜ੍ਹਾ ਪ੍ਰਸ਼ਾਦਾ ਲਿਆ। ਪਿਤਾ ਜੀ ਜਦੋਂ ਸੋਨੀਪਤ ਤੋਂ ਵਾਪਸ ਆਏ ਤਾਂ ਸਤਿਗੁਰਾਂ ਦਾ ਘਰ ਚਰਨ ਪਾਉਣਾ ਸੁਣ ਕੇ ਚਕਚੌਂਧੇ ਗਏ ਕਿਉਂਕਿ ਉਹਨਾਂ ਦੀ ਅਰਦਾਸ ਪ੍ਰਵਾਨ ਹੋ ਗਈ ਸੀ।

ਸੰਤ ਨਗਰ ਹੋਲਾ ਸੀ। ਪਿਤਾ ਜੀ ਚਾਹੁੰਦੇ ਸਨ ਕਿ ਸਾਰਾ ਪਰਿਵਾਰ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰੀਏ ਪਰ ਕੋਲ ਇਕ ਵੀ ਪੈਸਾ ਨਹੀਂ ਸੀ। ਜਿਸ ਆਦਮੀ ਦਾ ਸੋਨੀਪਤ ਕੰਮ ਕੀਤਾ ਸੀ ਉਹ ਇਕੋ ਵਾਰ ਰਕਮ ਦੇ ਕੇ ਚੰਡੀਗੜ੍ਹ ਚਲਾ ਗਿਆ। ਜਾਂਦਾ ਹੋਇਆ ਕਹਿ ਗਿਆ ਕਿ ਜੇ ਰਕਮ ਦੀ ਹੋਰ ਲੋੜ ਹੋਈ ਤਾਂ ਲਿਖ ਭੇਜਣਾ ਜੇ ਵਧ ਗਈ ਤਾਂ ਵਾਪਸ ਕਰ ਦੇਣੀ। ਸਾਰਾ ਹਿਸਾਬ ਕਰਕੇ ਉਸ ਵਲ ਚਾਲੀ ਰੁਪਏ ਨਿਕਲੇ। ਪਿਤਾ ਜੀ ਨੇ ਉਸ ਨੂੰ ਇਕ ਨਹੀਂ ਕਈ ਚਿਠੀਆਂ ਪਾਈਆਂ ਪਰ ਉਹਦਾ ਕੋਈ ਜੁਆਬ ਨਾ ਆਇਆ। ਦੋ ਸਾਲ ਲੰਘ ਗਏ ਅਤੇ ਸੰਤ ਨਗਰ ਦਾ ਹੋਲਾ ਆ ਗਿਆ। ਨਾ ਤਾਂ ਚੰਡੀਗੜ੍ਹੋਂ ਪੈਸੇ ਆਏ ਨਾ ਕਿਤੋਂ ਹੋਰ ਪਰਬੰਧ ਹੋਇਆ।

ਪਿਤਾ ਜੀ ਨੇ ਸਵੇਰੇ ਉਠ ਕੇ ਮਾਤਾ ਜੀ ਨੂੰ ਕਿਹਾ,

"ਤਿਆਰੀ ਕਰੋ ਹੌਲੇ ਜਾਣ ਦੀ "ਮਾਤਾ ਜੀ ਬਹੁਤ ਹੈਰਾਨ ਹੋਏ ਤੇ ਕਹਿਣ ਲਗੇ 'ਪੱਲੇ ਨਹੀਂ ਧੇਲਾ ਤੇ ਕਰਦੀ ਮੇਲਾ ਮੇਲਾ'। ਪਿਤਾ ਜੀ ਨੇ ਕਿਹਾ ਰਾਤ ਮੈਨੂੰ ਸਤਿਗੁਰੂ ਜੀ ਨੇ ਸੁਪਨੇ ਵਿਚ ਦਰਸ਼ਨ ਦਿਤੇ ਹਨ ਉਹਨਾਂ ਬਚਨ ਕੀਤਾ ਹੈ ਤੁਸੀਂ ਹੌਲੇ ਤੇ ਜ਼ਰੂਰ ਪੁਜਣਾ ਹੈ। ਸੋ ਤੁਸੀਂ ਤਿਆਰੀ ਕਰੋ।" ਪਿਤਾ ਜੀ ਕੰਮ ਤੇ ਚਲੇ ਗਏ। ਦਿਨੇ ਚੰਡੀਗੜੋਂ ਮਨੀਆਰਡਰ ਆ ਗਿਆ।

ਜੇ ਗੁਰ ਝਿੜਕੇ ਤਾਂ ਮੀਠਾ ਲਾਗੈ ਵਾਲੀ ਤੁਕ ਵੀ ਇਕ ਵਾਰ ਸਾਕਾਰ ਹੋ ਗਈ। ਸਤਿਗੁਰੂ ਜੀ ਦੇ ਹੁਕਮ ਨਾਲ ਪਿਤਾ ਜੀ ਨੇ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਦੀ ਉਸਾਰੀ ਦਾ ਕੰਮ ਸੰਭਾਲਿਆ। ਛੱਤ (ਛੱਪਰ) ਪਾਉਣ ਲਈ ਲਕੜੀ ਕੈਂਚੀਆਂ ਇਹਨਾਂ ਦੀ ਦੇਖ ਰੇਖ ਵਿਚ ਬਣ ਰਹੀਆਂ ਸਨ। ਨਾਲ ਦੇ ਕਾਰੀਗਰਾਂ ਨੂੰ ਕੰਮ ਸਮਝਾ ਕੇ ਆਪ ਕੁਛ ਸਾਮਾਨ ਲੈਣ ਗਏ ਤਾਂ ਆਉਂਦਿਆਂ ਨੂੰ ਸਾਥੀਆਂ ਨੇ ਗਲਤ ਢੰਗ ਨਾਲ ਕੈਂਚੀਆਂ ਜੋੜ ਦਿਤੀਆਂ। ਪਿਤਾ ਜੀ ਨੇ ਉਹਨਾਂ ਨੂੰ ਕਿਹਾ, ਕੰਮ ਤਾਂ ਤੁਸੀਂ ਖਰਾਬ ਕੀਤਾ ਹੈ ਤੇ ਸ਼ਾਮਤ ਤਾਂ ਮੇਰੀ ਹੀ ਆਏਗੀ। ਇਸ ਤੋਂ ਬਾਦ ਪਿਤਾ ਜੀ ਕਮਰੇ ਉਤੇ ਕੈਂਚੀਆਂ ਲਾ ਰਹੇ ਸਨ ਕਿ ਸਤਿਗੁਰੂ ਜੀ ਆ ਦਰਸ਼ਨ ਦਿਤੇ। ਵੇਖਦਿਆਂ ਸਾਰ ਗੁੱਸੇ ਵਿਚ ਕਹਿਣ ਲੱਗੇ ਓਏ ਗਿਆਨੀ ਤੇਰੀ ਅਕਲ ਨੂੰ ਕੀ ਹੋ ਗਿਆ। ਇਹ ਕੀ ਕਰ ਮਾਰਿਆ ਈ। ਪਿਤਾ ਜੀ ਅਗੋਂ ਜੁਆਬ ਦਿੰਦੇ ਚੁਪ ਰਹੇ ਤੇ ਭਜਨ ਕਰਦੇ ਰਹੇ। ਜਿਉਂ ਜਿਉਂ ਸਚੇ ਪਾਤਸ਼ਾਹ ਜੀ ਗੁਸੇ ਹੁੰਦੇ ਗਏ ਇਹਨਾਂ ਦੇ ਮਨ ਨੂੰ ਰੰਗਤ ਚੜ੍ਹਦੀ ਗਈ। ਅਜ ਵੀ ਪਿਤਾ ਜੀ ਉਹ ਦਿਨ ਯਾਦ ਕਰਕੇ ਮਸਤ ਹੋ ਕੇ ਕਹਿੰਦੇ ਹਨ ਕਿ ਉਹੋ ਜਿਹਾ ਮਨ ਦਾ ਸੁਆਦ ਫਿਰ ਕਦੀ ਨਹੀਂ ਬਣਿਆ।

ਰੋਹਤਕ ਰਹਿਣ ਤੋਂ ਬਾਦ ਕਿਸੇ ਕਾਰਣਵੱਸ ਸਾਨੂੰ ਜੀਵਨ ਨਗਰ ਇਲਾਕੇ ਵਿਚ ਆਉਣਾ ਪਿਆ। ਸਭ ਤੋਂ ਪਹਿਲਾਂ ਅਸੀਂ ਰਾਣੀਆ ਆ ਕੇ ਇਕ ਮਸੀਤ ਵਿਚ ਡੇਰਾ ਲਾਇਆ। ਮਸੀਤ ਦੇ ਵਿਹੜੇ ਵਿਚ ਇਕ ਖੂਹੀ ਸੀ ਤੇ ਇਕ ਪਾਸੇ ਭੋਰੇ ਉਤੇ ਇਕ ਬਰਾਮਦਾ-ਨੁਮਾ ਕਮਰਾ ਸੀ। ਉਸ ਵਿਚ ਅਸੀਂ ਰਿਹਾਇਸ਼ ਕਰ ਲਈ। ਮਸੀਤ ਦੇ ਆਲੇ-ਦੁਆਲੇ ਬਾਜ਼ੀਗਰਾਂ ਦੀ ਬਹੁਤ ਵਸੋਂ ਸੀ। ਉਹਨਾਂ ਇਕ ਦਿਨ ਪਿਤਾ ਜੀ ਨੂੰ ਕਿਹਾ—ਸੰਤ ਜੀ ਤੁਹਾਡੇ ਛੋਟੇ ਛੋਟੇ ਬੱਚੇ ਹਨ, ਤੁਸੀਂ ਇਥੇ ਕਿਥੇ ਆਣ ਫਸੇ ਹੋ। ਇਹ ਮਸੀਤ ਤਾਂ ਪੱਕੀ ਮਸੀਤ ਹੈ, ਇਥੇ ਕਿਸੇ ਮੌਲਵੀ ਦੀ ਰੂਹ ਦਾ ਨਿਵਾਸ ਹੈ। ਸਾਡਾ ਗੁਰੂ ਇਸ ਭੋਰੇ ਵਿਚ ਰਹਿੰਦਾ ਹੁੰਦਾ ਸੀ, ਪਰ ਉਹ ਇਥੇ ਨਹੀਂ ਟਿਕ ਪਾਇਆ। ਪਿਤਾ ਜੀ ਨੇ ਅੱਗੋਂ ਦ੍ਰਿੜ੍ਹ ਵਿਸ਼ਵਾਸ ਨਾਲ ਕਿਹਾ ਕਿ ਸਾਡਾ ਗੁਰੂ ਬੜਾ ਤਾਕਤਵਰ ਹੈ, ਸਾਡਾ ਕੁਝ ਨਹੀਂ ਵਿਗਾੜ ਸਕਦਾ।

ਕਾਫੀ ਦਿਨ ਉਥੇ ਰਹੇ ਕਦੀ ਕੋਈ ਅਣਸੁਖਾਵੀਂ ਘਟਨਾ ਨਹੀਂ ਵਾਪਰੀ, ਪਰ ਇਕ ਦਿਨ ਉਸ ਸ੍ਰੀਮਾਨ ਨੇ ਦਰਸ਼ਨ ਦੇ ਹੀ ਦਿਤੇ। ਹੋਇਆ ਇੰਝ ਕਿ ਇਕ ਪੈਲੀ ਪਿਤਾ ਜੀ ਨੇ ਹਿੱਸੇ ਤੇ ਲੈ ਕੇ ਉਸ ਵਿਚ ਝੋਨਾ ਬੀਜਿਆ ਸੀ ਤੇ ਤੜਕੇ ੨ ਵਜੇ ਉਸ ਨੂੰ ਪਾਣੀ ਲਾਉਣ ਦੀ ਵਾਰੀ ਸੀ। ਹਮੇਸ਼ਾਂ ਦੀ ਤਰ੍ਹਾਂ ਮਸੀਤ ਦੇ ਦਰਵਾਜ਼ੇ ਅੱਗੇ ਮੰਜੀ ਡਾਹ ਪਿਤਾ ਜੀ ਸੁਤੇ ਹੋਏ ਸਨ। ਜਲਦੀ ਉੱਠਣ ਦੇ ਚੱਕਰ ਵਿਚ ਜਾਗੋ-ਮੀਟੀ ਜਿਹੇ ਸਨ ਕਿ ਉਹਨਾਂ ਨੂੰ ਇਸ ਤਰ੍ਹਾਂ ਜਾਪਿਆ ਕਿ ਮਸੀਤ ਵਿਚੋਂ ਸਫੇਦ ਲੰਬੀ ਦਾੜ੍ਹੀ ਵਾਲਾ ਗੰਜਾ ਆਦਮੀ ਨਿਕਲ ਵਿਹੜੇ ਵਾਲਾ ਦਰਵਾਜ਼ਾ ਖੋਲ੍ਹ ਕਿਧਰੇ ਬਾਹਰ ਚਲਿਆ ਗਿਆ ਹੈ ਕੋਈ ਘੰਟੇ ਬਾਦ ਆ ਕੇ ਉਹ ਪਿਤਾ ਜੀ ਦੇ ਸਿਰਹਾਣੇ ਖਲੋ ਕਹਿਣ ਲੱਗਾ ਕਿ ਸਿੰਘਾ ਤੂੰ ਬੜਾ ਪਰੇਸ਼ਾਨ ਕੀਤਾ ਹੋਇਆ ਹੈ ਮੈਂ ਰੋਜ਼ ਬਾਹਰ ਜਾਂਦਾ ਹਾਂ ਆ ਕੇ ਖੂਹੀ ਤੇ ਨਹਾਉਣਾ ਹੁੰਦਾ ਹੈ ਤੇ ਤੂੰ ਰਸਤੇ ਵਿਚ ਹੀ ਮੰਜ਼ੀ ਅੜਾਈ ਹੁੰਦੀ ਹੈ। ਪਿਤਾ ਜੀ ਉਸ ਦਾ ਕੋਈ ਜੁਆਬ ਦਿੰਦੇ ਇਸ ਤੋਂ ਪਹਿਲਾਂ ਹੀ ਉਸ ਨੇ ਇਨ੍ਹਾਂ ਤੇ ਏਨਾ ਦਬਾਅ ਪਾ ਦਿਤਾ ਕਿ ਆਵਾਜ਼ ਨਿਕਲਣੀ ਮੁਸ਼ਕਲ ਹੋ ਗਈ। ਇਸ ਤੇ ਪਿਤਾ ਜੀ ਨੇ ਆਪਣਾ ਸਾਰਾ ਤਾਣ ਬਟੋਰ ਕੇ ਆਖਿਆ ਧੰਨ ਸਤਿਗੁਰੂ ਰਾਮ ਸਿੰਘ ਪਰ ਕੋਈ ਗਲ ਨਾ ਬਣੀ। ਫਿਰ ਸਤਿਗੁਰੂ ਹਰੀ ਸਿੰਘ ਜੀ ਨੂੰ ਯਾਦ ਕੀਤਾ। ਕੋਈ ਮਦਦ ਨਾ ਹੁੰਦੀ ਵੇਖ ਸਮੇਂ ਦੇ ਮਾਲਕ ਦਾ ਨਾਮ ਲਿਆ। ਧੰਨ ਸਤਿਗੁਰੂ ਪਰਤਾਪ ਸਿੰਘ ਕਹਿਣ ਤੇ ਉਹ ਮੌਲਵੀ ਭਜ ਕੇ ਮਸੀਤ ਦੇ ਬੂਹੇ ਵਿਚ ਜਾ ਖਲੋਤਾ। ਉਥੋਂ ਹੀ ਤਾੜਨਾ ਭਰੇ ਲਹਿਜੇ ਵਿਚ ਕਹਿਣ ਲਗਾ ਕਿ ਜੇ ਅੱਗੇ ਤੋਂ ਤੂੰ ਇਥੇ ਫਿਰ ਮੰਜੀ ਡਾਹੀ ਤਾਂ ਮੈਂ ਤੇਰਾ ਬੁਰਾ ਹਾਲ ਕਰਾਂਗਾ। ਪਿਤਾ ਜੀ ਨੇ ਅਗੋਂ ਪੂਰੇ ਜੋਸ਼ ਵਿਚ ਉਸਨੂੰ ਜੁਆਬ ਦਿਤਾ ਕਿ ਹੁਣ ਤੂੰ ਮੇਰਾ ਕੀ ਵਿਗਾੜ ਲਿਆ ਹੈ ਤੇ ਅਗੋਂ ਤੋਂ ਕੀ ਖੋਹਨ ਖੋਹ ਲਵੇਂਗਾ। ਇਸ ਤੋਂ ਬਾਦ ਅਸੀਂ ਜਿੰਨਾ ਚਿਰ ਵੀ ਉਥੇ ਰਹੇ ਪਿਤਾ ਜੀ ਉਸੇ ਜਗਹ ਬਿਰਾਜਦੇ ਰਹੇ ਪਰ ਫਿਰ ਉਸ ਕਦੀ ਵਿਖਾਲੀ ਨਹੀਂ ਦਿਤੀ।

ਇਸ ਤਰ੍ਹਾਂ ਸਤਿਗੁਰੂ ਨੇ ਆਪਣੇ ਸਿਖ ਦੀ ਰਖਿਆ ਕੀਤੀ ਤੇ ਨਾਲੇ ਇਹ ਸਿਧ ਕਰ ਦਿਤਾ ਕਿ ਔਖੇ ਵੇਲੇ ਵਰਤਮਾਨ ਸਤਿਗੁਰੂ ਹੀ ਅਪਨੇ ਸੇਵਕ ਦੀ ਬਾਂਹ ਪਕੜ ਸਕਦਾ ਹੈ।

(ਮ)

# ਜੀਵਨ ਦੇ ਕੁਝ ਕੌੜੇ ਤਜਰਬੇ

—ਲੇਖਕ ਗਿ: ਸੋਹਣ ਸਿੰਘ ਸੀਤਲ

**ਅਸੀਂ** ਤਰਨਤਾਰਨ ਹਰ ਮੱਸਿਆ ਜਾਇਆ ਕਰਦੇ ਸਾਂ। ਲੋਕਾਂ ਨਾਲ ਜਾਣ-ਪਛਾਣ ਪੈਦਾ ਕਰਨ ਦਾ ਇਹ ਸਭ ਤੋਂ ਵੱਡਾ ਸਾਧਨ ਸੀ। ਦੂਰ ਦੂਰ ਤਕ ਸਾਨੂੰ ਚਿਠੀਆਂ ਆਉਣ ਲੱਗ ਪਈਆਂ। ਕੋਈ ਐਵੇਂ ਵਕਤੀ ਤੇ ਕੋਈ ਸ਼ਰਧਾਵਾਨ ਮਿੱਤਰ ਬਣ ਗਏ। ਕੋਈ ਮੇਰੇ ਕਰਕੇ ਮੇਰੇ ਸਾਥੀਆਂ ਦੇ ਦੋਸਤ ਬਣੇ ਤੇ ਕੋਈ ਉਹਨਾਂ ਰਾਹੀਂ ਮੇਰੇ।

ਸੁਰਜਣ ਸਿੰਘ ਸਾਰੰਗੀ ਮਾਸਟਰ ਦਾ ਇਕ ਮਿੱਤਰ ਮੇਰਾ ਵੀ ਦੋਸਤ ਬਣ ਗਿਆ। ਮੱਸਿਆ ਦਾ ਦਿਨ ਸੀ। ਉਹ ਮਿੱਤਰ ਕਹਿਣ ਲੱਗਾ, "ਗਿਆਨੀ ਜੀ। ਇਕ ਸੱਜਣ ਤੁਹਾਨੂੰ ਮਿਲਣਾ ਚਾਹੁੰਦਾ ਹੈ। ਆਪਾਂ ਨੂੰ ਜ਼ਰਾ ਘਰ ਤੱਕ ਚਲਣਾ ਪਵੇਗਾ।"

ਮੈਂ ਸਮਝਿਆ, ਕੋਈ ਚਿੱਠੀ ਵਾਲਾ ਹੋਵੇਗਾ, ਇਹਨਾਂ ਦਾ ਜਾਣੂ। ਮੈਂ ਸੁਰਜਣ ਸਿੰਘ ਤੇ ਉਹ 'ਮਿੱਤਰ' ਤਿੰਨੇ ਤੁਰ ਪਏ। ਸੁਰਜਣ ਸਿੰਘ ਤਾਂ ਬਹਾਨੇ ਨਾਲ ਰਾਹ ਵਿਚ ਇਕ ਦੁਕਾਨ ਤੇ ਖਲੋ ਗਿਆ। ਮੈਂ ਤੇ ਉਹ 'ਮਿੱਤਰ' ਇਕ ਗਲੀ ਵਿਚ ਜਾ ਪਹੁੰਚੇ। ਮੇਰੇ ਚਿੱਤ ਖਿਆਲ ਵੀ ਨਹੀਂ ਸੀ ਕਿ ਖੜਯੰਤਰ ਰਚਿਆ ਗਿਆ ਹੈ। ਇਕ ਕਮਰੇ ਅੱਗੇ ਚਿੱਕ ਤਣੀ ਹੋਈ ਸੀ। ਸੁਤੰਤਰ ਬੈਠਕ ਵਾਂਗ ਉਸ ਦਾ ਦਰਵਾਜ਼ਾ ਘਰ ਤੋਂ ਬਾਹਰ ਵਾਰ ਸੀ। ਉਹ ਸਾਥੀ ਬੜੀ ਚਾਤਰੀ ਨਾਲ ਪਿਛਲੇ ਪਾਸੇ ਹੋ ਗਿਆ। ਮੈਂ ਚਿੱਕ ਪਾਸੇ ਕਰਕੇ ਅੰਦਰ ਦਾਖਲ ਹੋਇਆ ਤਾਂ ਵੇਖ ਕੇ ਹੈਰਾਨ ਰਹਿ ਗਿਆ। ਇਕ ਸੁੰਦਰ ਮੁਟਿਆਰ ਨੇ ਦੋਵੇਂ ਹੱਥ ਜੋੜ ਕੇ ਕਿਹਾ, "ਆਓ ਸਾਲ ਹੋ ਗਿਆ ਏ ਤੁਹਾਡਾ ਰਾਹ ਤਕਦਿਆਂ, ਬੈਠੋ।"

ਮੈਂ ਹੈਰਾਨੀ ਭਰੀ ਸੁਰ ਵਿਚ ਉਤਰ ਦਿਤਾ, "ਅਫਸੋਸ ਆਪਾਂ ਦੋਹਾਂ ਨਾਲ ਧੋਖਾ ਹੋਇਆ ਹੈ।"

ਬੜੀ ਘਬਰਾਹਟ ਵਿਚ ਮੈਂ ਕਮਰਿਉਂ ਬਾਹਰ ਨਿਕਲ ਗਿਆ। ਉਹ ਪਿਛੋਂ ਵਾਜਾਂ ਹੀ ਮਾਰਦੀ ਰਹਿ ਗਈ। ਮੈਂ ਤੱਕਿਆ ਤਾਂ ਉਹ ਮਿਤਰ ਵੀ ਗਾਇਬ ਸੀ।

ਮੈਂ ਵਾਪਸ ਪਰਕਰਮਾਂ ਵਲ ਜਾ ਰਿਹਾ ਸਾਂ ਤੇ ਇਉਂ ਅਨਭਵ ਕਰ ਰਿਹਾ ਸਾਂ ਜਿਵੇਂ ਉਹ ਦੋਵੇਂ 'ਅਕਾਲੀ ਬੀਬੀਆਂ' ਮੈਨੂੰ ਵੇਖ ਕੇ ਨਮਸਕਾਰ ਕਰ ਰਹੀਆਂ ਹੋਣ। ਮੈਂ ਮਨ ਹੀ ਮਨ ਵਿਚ ਸ਼ਰਧਾ ਨਾਲ ਕਿਹਾ, 'ਬਚੀਓ! ਤੁਹਾਡੀ ਯਾਦ ਨੇ ਮੈਨੂੰ ਤਿਲਕਣ ਤੋਂ ਬਚਾ ਲਿਆ ਹੈ।

ਮੈਂ ਸੁਰਜਣ ਸਿੰਘ ਨੂੰ ਬਹੁਤ ਤਾੜ ਤਪਾੜੀ ਕੀਤੀ। ਉਹ ਕਸਮਾਂ ਖਾਵੇ ਕਿ ਉਹਨੂੰ ਇਸ ਸਾਜ਼ਸ਼ ਦਾ ਕੋਈ ਇਲਮ ਨਹੀਂ ਸੀ ਤੇ ਉਸ 'ਨੇਕ ਮਿਤਰ' ਨਾਲੋਂ ਮੈਂ ਸਦਾ ਵਾਸਤੇ ਸੰਬੰਧ ਤੋੜ ਲਏ। ਸਹੀ ਅਰਥਾਂ ਵਿਚ ਉਹ ਆਪ ਹੀ ਮੇਰੇ ਮੱਥੇ ਲੱਗਣ ਤੋਂ ਝਿਜਕਣ ਲਗ ਪਿਆ ਸੀ।

੧੯੫੫ ਤਕ ਮੇਰਾ ਸਬੰਧ ਵਧੇਰੇ 'ਅਕਾਲੀ ਦਲ' ਨਾਲ ਰਿਹਾ ਹੈ ਭਾਵੇਂ ਮੈਂ ਸਾਰੀ ਉਮਰ ਕਿਸੇ ਵੀ ਪੁਲਿਟੀਕਲ ਪਾਰਟੀ ਦਾ ਬਾਕਾਇਦਾ ਮੈਂਬਰ ਨਹੀਂ ਬਣਿਆ। ਮੇਰਾ ਵਧੇਰੇ ਨੇੜ ਜਥੇਦਾਰ ਊਧਮ ਸਿੰਘ ਨਾਗੋਕੇ, ਜਥੇਦਾਰ ਸੋਹਣ ਸਿੰਘ ਜਲਾਲਉਸਮਾ, ਗਿਆਨੀ ਕਰਤਾਰ ਸਿੰਘ, ਸ: ਈਸ਼ਰ ਸਿੰਘ ਮਝੈਲ ਨਾਲ ਰਿਹਾ। ਪਚਵੰਜਾ ਤੋਂ ਪਿਛੋਂ ਮੈਂ ਉੱਕਾ ਹੀ ਪਾਰਟੀ ਪਾਲੇਟਿਕਸ ਤੋਂ ਵੱਖ ਹੋ ਗਿਆ। ਪਰ ਜ਼ਾਤੀ ਪਿਆਰ ਕੁਛ ਲੀਡਰਾਂ ਨਾਲ ਓਵੇਂ ਹੀ ਰਿਹਾ। ਫਿਰ ਸ. ਪ੍ਰਤਾਪ ਸਿੰਘ ਕੈਰੋਂ ਤੇ ਗਿਆਨੀ ਜ਼ੈਲ ਸਿਘ ਨਾਲ ਵੀ ਕਾਫ਼ੀ ਨੇੜ ਰਿਹਾ ਪਰ ਇਹ ਨੇੜ ਜ਼ਾਤੀ ਸੀ।

ਇਹ ੧੯੪੦ ਈਸਵੀ ਤੋਂ ਪਹਿਲਾਂ ਦੀ ਗੱਲ ਹੈ। ਇਕ ਅਕਾਲੀ ਲੀਡਰ ਦੀ ਅਲੈਕਸ਼ਨ ਸਮੇਂ ਮੈਂ ਜੱਥੇ ਸਮੇਤ ਇਕ ਮਹੀਨਾ ਉਸ ਦੇ ਹਲਕੇ ਵਿਚ ਰਿਹਾ। ਦਿਨੇ ਜੀਪ ਜਾਂ ਕਾਰ ਵਿਚ ਦੋ ਚਾਰ ਪਿੰਡਾਂ ਵਿਚ ਪ੍ਰੋਗਰਾਮ ਕਰਨੇ, ਤੇ ਰਾਤ ਨੂੰ ਹੈੱਡ ਕੁਆਟਰ ਤੇ ਆ ਜਾਣਾ। ਵਰਕਰਾਂ ਵਿਚ ਇਕ ਮੁਟਿਆਰ ਬੀਬੀ ਵੀ ਸੀ। ਸਟੇਜ ਉਤੇ ਬੋਲਣ ਦਾ ਉਹਨੂੰ ਬਹੁਤ ਸ਼ੌਕ ਸੀ ਤੇ ਢੰਗ ਵੀ ਹੱਛਾ ਸੀ। ਮੈਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਉਹਦੀ ਸ਼ੁਹਰਤ ਕੁਛ ਚੰਗੀ ਨਹੀਂ ਸੀ। ਸੋ, ਮੈਂ ਬਹਾਨੇ ਨਾਲ ਉਸ ਤੋਂ ਦੂਰ ਦੂਰ ਰਹਿਣ ਦਾ ਯਤਨ ਕਰਨ ਲੱਗਾ। ਪਰ ਉਸ ਉਤੇ ਇਸ ਦਾ ਉਲਟਾ ਅਸਰ ਹੋਇਆ। ਉਹ ਸਗੋਂ ਨੇੜੇ ਲੱਗਣ ਦਾ ਚਾਰਾ ਕਰਨ ਲੱਗ ਪਈ। ਮੈਂ ਉਸ ਨੂੰ 'ਬੀਬੀ' ਜੀ ਕਹਿੰਦਾ ਸਾਂ, ਤੇ ਉਹ ਮੈਨੂੰ ਗਿਆਨੀ ਜੀ।' ਮੈਂ ਮਹਿਸੂਸ ਕੀਤਾ ਕਿ ਉਸ ਦੇ ਇਰਾਦੇ ਚੰਗੇ ਨਹੀਂ ਸਨ। ਬਚਾਉ ਦਾ ਇਕੋ ਰਸਤਾ ਸੀ। ਮੈਂ ਉਸਨੂੰ 'ਬੇਟਾ' ਕਹਿਣਾ ਸ਼ੁਰੂ ਕਰ ਦਿਤਾ। ਇਸ ਸੰਬੋਧਨ ਤੋਂ ਉਹ ਕਾਫੀ ਸਟਪਟਾਈ। ਪਰ ਮੈਂ ਇਸ ਗੱਲ ਦੀ ਪਰਵਾਹ ਨਾ ਕੀਤੀ। ਅੰਤ ਉਸ ਨੇ ਤੰਗ ਪੈ ਕੇ ਇਕ ਦਿਨ ਕਿਹਾ, "ਤੁਸੀਂ ਉਮਰ ਵਿਚ ਮੈਥੋਂ ਕਿੰਨੇ ਕੁ ਵੱਡੇ ਹੋ ਜੋ

ਮੈਨੂੰ 'ਬੇਟਾ' ਕਹਿੰਦੇ ਹੋ।"

ਮੈਂ ਉਤਰ ਵਿਚ ਕਿਹਾ, "ਪੁੱਤਰ! ਏਥੇ ਉਮਰ ਦਾ ਸਵਾਲ ਨਹੀਂ, ਭਾਵਨਾ ਦਾ ਹੈ। ਪੁੱਤਰਾਂ ਦੇ ਨਾਲ ਈਸ਼ਵਰ ਨੇ ਮੈਨੂੰ ਇਕ ਧੀ ਵੀ ਬਖਸ਼ੀ ਹੈ। ਆਪ ਤੋਂ ਹਰ ਛੋਟੀ ਲੜਕੀ ਵਿਚ ਮੈਨੂੰ ਆਪਣੀ 'ਧੀ' ਨਜ਼ਰ ਆਉਂਦੀ ਹੈ। ਮੈਂ ਤੈਨੂੰ ਸਿਰਫ ਜ਼ਬਾਨੀ ਹੀ ਨਹੀਂ ਕਹਿੰਦਾ, ਸਮਝਦਾ ਵੀ ਉਹ ਕੁਝ ਹਾਂ, ਜੋ ਮੂੰਹੋਂ ਕਹਿੰਦਾ ਹਾਂ। ਵੇਖ ਪੁੱਤਰ! ਤੂੰ ਮੇਰੀ ਧੀ ਹੈਂ, ਤੇ ਮੈਨੂੰ ਅੱਜ ਤੋਂ 'ਪਿਤਾ ਜੀ' ਕਿਹਾ ਕਰ। ਇਸ ਤਰ੍ਹਾਂ ਦੋਹਾਂ ਦੀ ਆਤਮਾ ਨੂੰ ਸ਼ਾਂਤੀ ਮਿਲੇਗੀ।"

ਦੋ ਕੁ ਦਿਨ ਉਹ ਬੀਬੀ ਬੜੀ ਅਵਾਜ਼ਾਰ ਰਹੀ। ਤੇ ਅੰਤ ਮੈਨੂੰ 'ਪਿਤਾ ਜੀ' ਕਹਿਣ ਲਗ ਪਈ। ਮੈਂ ਸਮਝਦਾ ਹਾਂ ਕਿ ਇਹ ਮੇਰੇ ਵਾਸਤੇ ਸਭ ਨਾਲੋਂ ਪਵਿੱਤਰ ਖ਼ਿਤਾਬ ਸੀ।

(ਨੰਗਾ ਸੱਚ ਕਹਿਣ ਦੇ ਹੱਕ ਵਿਚ ਨਹੀਂ ਹਾਂ ਮੈਂ। ਇਸ ਵਾਸਤੇ ਉਸ ਬੀਬੀ ਦਾ ਨਾਮ ਪਤਾ ਨਹੀਂ ਦੱਸ ਸਕਦਾ)

.........

ਇਸ ਕਿਸਮ ਦੀਆਂ ਕੁਝ ਹੋਰ ਘਟਨਾਵਾਂ ਵੀ ਹੋਈਆਂ, ਪਰ ਇਕ ਘਟਨਾ ਨੇ ਤਾਂ ਮੈਨੂੰ ਬਹੁਤ ਹੀ ਭੈ-ਭੀਤ ਕਰ ਦਿਤਾ। ਬਚਪਨ ਮੈਂ ਮੌਤ ਦੇ ਭੈ ਥੱਲੇ ਗੁਜ਼ਾਰਿਆ ਸੀ। ਫਿਰ ਕਈ ਹਨੇਰੀਆਂ ਰਾਤਾਂ ਮੈਂ ਖੇਤਾਂ ਵਿਚ ਪਿੜਾਂ ਦੀ ਰਾਖੀ ਕਰਦਿਆਂ ਜਾਂ ਪਾਣੀ ਵਾਰਦਿਆਂ ਗੁਜ਼ਾਰੀਆਂ। ਪਰ ਮੈਂ ਏਨਾ ਕਦੇ ਭੈ-ਭੀਤ ਨਹੀਂ ਸਾਂ ਹੋਇਆ ਜਿੰਨਾ ਅੱਗੇ ਵਾਪਰੀ ਘਟਨਾ ਤੋਂ ਡਰ ਗਿਆ ਸਾਂ। ਇਹ ਵੀ ਤਰਨਤਾਰਨ ਇਕ ਮੱਸਿਆ ਦਾ ਵਾਕਿਆ ਹੈ। 'ਸੈਂਟਰ ਮਾਝਾ' ਵਿਚੋਂ ਅਸਾਂ ਰਾਤ ਦੇ ਗਿਆਰਾਂ ਵਜੇ ਕੀਰਤਨ ਸਮਾਪਤ ਕੀਤਾ। ਪਿਛਲੇ ਬੂਹੇ ਰਾਹੀਂ ਨਿਕਲ ਕੇ ਅਸੀਂ ਦੁਆਬੀਆਂ ਦੇ ਬੁੰਗੇ ਵਿਚ ਜਾ ਪਹੁੰਚੇ। ਇਹ ਬੁੰਗਾ ਪ੍ਰਕਰਮਾ ਤੋਂ ਜ਼ਰਾ ਹਟਵਾਂ ਹੈ। ਰਾਤ ਦੇ ਇਕ ਵਜੇ ਓਥੇ ਕੀਰਤਨ ਸਮਾਪਤ ਕਰਕੇ ਅਸੀਂ ਬਾਹਰ ਆਏ ਤਾਂ ਪਤਾ ਲੱਗਾ ਕਿ ਦੋਵੇਂ ਢਾਡੀ ਢੱਡਾਂ ਸਟੇਜ ਉਤੇ ਹੀ ਭੁੱਲ ਆਏ ਹਨ। ਸੋ ਦੋਵੇਂ ਢਾਡੀ ਸਿੰਘ ਵਾਪਸ ਢੱਡਾਂ ਲੈਣ ਚਲੇ ਗਏ ਤੇ ਸੁਰਜਣ ਸਿੰਘ ਇਕ ਰਿਸ਼ਤੇਦਾਰ ਦੇ ਘਰ ਸਾਜ਼ ਰੱਖਣ ਵਾਸਤੇ ਤੁਰ ਗਿਆ। ਸਾਥੀਆਂ ਦੇ ਅੱਖਾਂ ਤੋਂ ਓਹਲੇ ਹੋਣ ਦੀ ਦੇਰ ਸੀ ਜਾਂ ਇਕ ਬੀਬੀ ਨੇ ਸਾਮ੍ਹਣੇ ਆ ਸਤਿ ਸ੍ਰੀ ਅਕਾਲ ਬੁਲਾਈ। ਕਹਿਣ ਲੱਗੀ, "ਪੂਰਾ ਸਾਲ ਹੋ ਗਿਆ ਏ ਤੁਹਾਡੇ ਮਗਰ ਤੜਫਦਿਆਂ। ਅੱਜ ਰੱਬ ਨੇ ਮੌਕਾ ਦਿਤਾ ਹੈ। ਮੈਂ ਕਮਰਾ ਕਿਰਾਏ 'ਤੇ ਲਿਆ ਹੋਇਆ ਏ, ਆਓ ਓਥੇ ਚਲੀਏ।" ਇਹ ਕਹਿੰਦਿਆਂ ਉਹਨੇ ਮੇਰਾ ਹੱਥ ਫੜ ਲਿਆ।

"ਨਹੀਂ!" ਮੈਂ ਬੜੀ ਕਠੋਰ ਸੁਰ ਵਿਚ ਕਿਹਾ, ਤੇ ਉਹਦਾ ਹੱਥ ਛਿਣਕ ਦਿਤਾ।

"ਮੇਰਾ ਦਿਲ ਨਾ ਤੋੜੋ...ਨਹੀਂ ਤਾਂ ਮੈਂ ਮਰ ਜਾਵਾਂਗੀ ...ਆਓ ਡਰੋ ਨਾ। ਵੇਖਣ ਵਾਲਿਆਂ ਨੂੰ ਕੀ ਪਤਾ, ਕਿ ਇਹ ਇਕ ਦੂਜੇ ਦੇ ਕੀ ਲਗਦੇ ਨੇ...ਆਓ।" ਉਹਨੇ ਫਿਰ ਮੇਰਾ ਹੱਥ ਫੜ ਲਿਆ।

"ਨਹੀਂ, ਬਿਲਕੁਲ ਨਹੀਂ!" ਮੈਂ ਪਹਿਲਾਂ ਨਾਲੋਂ ਵੀ ਕੌੜੀ ਸੁਰ ਵਿਚ ਕਿਹਾ। ਤੇ ਆਪਣਾ ਹੱਥ ਛੁਡਾ ਲਿਆ। ਉਸ ਵੇਲੇ ਕਿਸੇ ਅਨੋਖੇ ਭੈ ਵਿਚ ਮੇਰਾ ਸਾਰਾ ਸਰੀਰ ਥਰਥਰ ਕੰਬ ਰਿਹਾ ਸੀ। ਓਹ ਭੈ ਕਿਸ ਕਿਸਮ ਦਾ ਸੀ, ਬਿਆਨ ਨਹੀਂ ਕੀਤਾ ਜਾ ਸਕਦਾ!

ਏਨੇ ਚਿਰ ਤਕ ਮੇਰੇ ਸਾਥੀ ਢੱਡਾਂ ਲੈ ਕੇ ਆ ਗਏ, ਤੇ ਮੇਰੀ ਜਾਨ ਵਿਚ ਜਾਨ ਆਈ। ਉਹ ਦੇਵੀ ਕੰਧ ਦੇ ਪਰਛਾਵੇਂ ਦੂਸਰੇ ਪਾਸੇ ਮੂੰਹ ਕਰ ਖਲੋਤੀ।

ਅਸੀਂ ਤਿੰਨੇ ਪਰਦੱਖਣਾ ਵੱਲ ਤੁਰ ਪਏ। ਇਕ ਭੀੜੀ ਜਿਹੀ ਗਲੀ ਰਾਹੀਂ ਅਸੀਂ ਮੁਨਾਰੇ ਕੋਲ ਜਾ ਨਿਕਲੇ। ਉਸ ਦੇਵੀ ਨੇ ਮੇਰਾ ਪਿੱਛਾ ਨਾ ਛੱਡਿਆ। ਸਖਤ ਭੀੜ ਵਿਚ ਵੀ ਉਹਨੇ ਮੈਨੂੰ ਆ ਫੜਿਆ। ਮੇਰੀ ਬਾਂਹ ਫੜ ਕੇ ਉਹਨੇ ਹੌਲੀ ਜਿਹੀ ਕਿਹਾ, "ਜਾਣ ਦਿਓ ਗੁੱਸੇ ਨੂੰ...ਬਥੇਰੀ ਹੋ ਗਈ ਏ...ਆਓ।"

ਮੈਂ ਬੜੀ ਖਰ੍ਹਵੀ ਸੁਰ ਵਿਚ ਉਸਨੂੰ ਝਿੜਕਿਆ, ਤੇ ਬਾਂਹ ਛੁਡਾਕੇ ਅੱਗੇ ਤੁਰ ਪਿਆ।

ਮੰਜੀ ਸਾਹਿਬ ਦੀਵਾਨ ਭਰਿਆ ਹੋਇਆ ਸੀ। ਦੂਰ ਤਕ ਸੰਗਤ ਬੈਠੀ ਸੀ, ਤੇ ਬਹੁਤ ਸਾਰੇ ਲੋਕ ਉਦਾਲੇ ਖਲੇ ਸਨ। ਅਸੀਂ ਵੀ ਤਿੰਨੇ ਜਾ ਖਲੇ। ਉਹ ਭਲੀ ਲੋਕ ਓਥੇ ਵੀ ਆ ਪਹੁੰਚੀ। ਉਸਦੀ ਦਲੇਰੀ ਜਾਂ ਬੇਸਮਝੀ ਵੇਖੋ, ਮੇਰੀ ਬਾਂਹ ਫੜ ਕੇ ਕਹਿਣ ਲੱਗੀ, ਤਰਸ ਕਰੋ ਹੁਣ ਮੇਰੇ ਉਤੇ... ਮੈਨੂੰ ਮਾਰੋ ਨਾ!"

ਮੈਂ ਉਸ ਵੇਲੇ ਸ਼ਰਮ ਨਾਲ ਮੁੜ੍ਹਕੋ-ਮੁੜ੍ਹਕੀ ਹੋ ਰਿਹਾ ਸਾਂ। ਬੜੀ ਮੁਸ਼ਕਲ ਨਾਲ ਉਸ ਤੋਂ ਬਾਂਹ ਛੁਡਾ ਕੇ ਮੈਂ ਭੀੜ ਨੂੰ ਚੀਰਦਾ ਹੋਇਆ ਸਟੇਜ ਵੱਲੇ ਤੁਰ ਪਿਆ। ਜਾਣੂ ਲੋਕ ਮੈਨੂੰ ਰਸਤਾ ਦੇਂਦੇ ਗਏ, ਤੇ ਮੈਂ ਕਈਆਂ ਦੇ ਪੈਰ ਮਿੱਧਦਾ ਹੋਇਆ ਸਟੇਜ 'ਤੇ ਜਾ ਬੈਠਾ। ਮੇਰੇ ਸਾਥੀ ਵੀ ਮੇਰੇ ਮਗਰੇ ਪੁਜ ਗਏ। ਓਥੇ ਜਾ ਕੇ ਮੇਰਾ ਦਿਲ ਕੁਛ

ਥਾਵੇਂ ਹੋਇਆ। "ਹੁਣ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਕੋਈ ਡਰ ਨਹੀਂ।" ਮੈਂ ਆਪਣੇ ਆਪ ਨੂੰ ਕਿਹਾ ਤੇ ਹੌਲੀ ਹੌਲੀ ਮੂੰਹ ਵਿਚ ਸ਼ਬਦ ਪੜ੍ਹਨ ਲਗ ਪਿਆ—"ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥ ਚਉਗਿਰਦ ਹਮਾਰੈ ਰਾਮਕਾਰ ਦੁਖੁ ਲਗੈ ਨ ਭਾਈ ॥"

ਇਹ ਘਟਨਾਵਾਂ ਮੈਂ ਆਪਣੀ ਵਡਿਆਈ ਵਾਸਤੇ ਨਹੀਂ ਲਿਖੀਆਂ। ਨਾ ਹੀ ਮੈਂ ਇਹ ਮੰਨਦਾ ਹਾਂ ਕਿ ਮੈਂ ਆਪਣੀ ਹਿੰਮਤ ਨਾਲ ਇਹਨਾਂ ਬੁਰੇ ਕਰਮਾਂ ਤੋਂ ਬਚ ਗਿਆ ਹਾਂ, ਸਗੋਂ ਮੇਰਾ ਤਾਂ ਨਿਸਚਾ ਹੈ ਕਿ "ਰਾਖ ਲੀਏ ਤਿਨਿ ਰਾਖਨਹਾਰਿ ਸਭ ਬਿਆਧਿ ਮਿਟਾਈ ॥ ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥"

ਦੁਨਿਆਵੀ ਤੌਰ ਤੇ, ਇਕ ਤਾਂ ਮੇਰੇ ਜਨਮ ਤੋਂ ਹੀ ਅਜੇਹੇ ਸੰਸਕਾਰ ਹਨ, ਦੂਸਰਾ ਸਾਡਾ ਦੋਹਾਂ ਜੀਆਂ ਦਾ ਅਟੁੱਟ ਪਿਆਰ ਹੈ ਅਤੇ ਤੀਸਰਾ ਉਹ ਜੋ 'ਅਕਾਲੀ ਬੀਬੀਆਂ' ਜਿਨ੍ਹਾਂ ਮੈਨੂੰ ਦੇਵਤਾ ਸਮਝ ਕੇ ਪਵਿੱਤਰ ਸ਼ਰਧਾ ਨਾਲ ਸੇਵਾ ਕੀਤੀ ਸੀ।

ਮੇਰਾ ਨਿਸਚਾ ਹੈ ਕਿ ਮਨੁੱਖ ਦੇ ਅੰਦਰ ਇਕ ਰੱਬੀ ਜਜ਼ਬਾ ਹੈ—ਕਿ ਉਹ ਉਹਨਾਂ ਦੀਆਂ ਨਜ਼ਰਾਂ ਵਿਚ ਕਦੇ ਬੁਰਾ ਨਹੀਂ ਬਣਨਾ ਚਾਹੁੰਦਾ ਜੋ ਉਸ ਨੂੰ ਸੱਚੇ ਦਿਲੋਂ ਚੰਗਾ ਸਮਝਦੇ ਹਨ। ਇਹੀ ਵਿਚਾਰ ਹੀ ਇਨਸਾਨ ਨੂੰ ਡਿਗਣੋਂ ਬਚਾਉਂਦੇ ਹਨ।

......ਤੇ ਏਥੇ ਇਹਨਾਂ ਘਟਨਾਵਾਂ ਦੇ ਲਿਖਣ ਦਾ ਮੇਰਾ ਮਨੋਰਥ ਹੈ ਆਪਣੇ ਪ੍ਰਚਾਰਕ ਭਰਾਵਾਂ ਨੂੰ ਚੰਗੀ ਪ੍ਰੇਰਨਾ ਦੇਣਾ। ਰਾਗੀ ਢਾਡੀ ਪ੍ਰਚਾਰਕ ਕਵੀ ਭਾਵ ਸ਼ਬਦਾਂ ਦੇ ਜਾਦੂਗਰ ਇਹ ਸਮਝ ਲੈਣ ਕਿ ਉਹਨਾਂ ਦੇ ਰਸਤੇ ਵਿਚ ਕਿਹੋ ਜਿਹੀਆਂ ਤਿਲਕਣੀਆਂ ਮੰਜ਼ਿਲਾਂ ਆਉਂਦੀਆਂ ਹਨ, ਜਿਨ੍ਹਾਂ ਤੋਂ ਕੇਵਲ ਗੁਰੂ ਦੇ ਸਹਾਰੇ ਹੀ ਬਚਿਆ ਜਾ ਸਕਦਾ ਹੈ।

["ਵੇਖੀ ਮਾਣੀ ਦੁਨੀਆ" ਸਵੈ-ਜੀਵਨੀ ਵਿਚੋਂ]
ਸਿਰਲੇਖ ਅਦਾਰਾ 'ਵਰਿਆਮ'

)⌣⌢(

# ਜਦ ਤੀਰ ਨਿਸ਼ਾਨੇ ਆ ਬੈਠਾ

★ ਅਜਾਇਬ ਸਿੰਘ

ਜਦ ਦਿਲ ਦਾ ਸ਼ੀਸ਼ਾ ਮੈਲਾ ਸੀ।
ਲੱਖ ਜੰਗਲ ਬੇਲੇ ਛਾਣ ਮਾਰੇ।
ਜਦ ਸ਼ੀਸ਼ਾ ਸਾਫ ਸ਼ਫਾਫ ਹੋਇਆ,
ਆਪੇ ਯਾਰ ਦੁਆਰੇ ਆ ਬੈਠਾ।
ਜਦ ਤਕ ਅਸੀਂ ਮੰਗਾਂ ਮੰਗਦੇ ਰਹੇ,
ਇਕ ਮੰਗ ਭੀ ਪੂਰੀ ਨਾ ਹੋਈ।
ਜਦ ਛਡਿਆ ਖਹਿੜਾ ਮੰਗਣ ਦਾ,
ਦਾਤਾ ਈ ਬਨੇਰੇ ਆ ਬੈਠਾ।
ਅਸੀਂ ਹੋਰਾਂ ਨੂੰ ਛੁਟਿਆਉਂਦੇ ਰਹੇ,
ਤੇ ਆਪੇ ਨੂੰ ਵਡਿਆਉਂਦੇ ਰਹੇ।
ਜਦ ਨੀਵਾਂ ਹੋਣਾ ਸਿਖ ਲਿਆ,
ਸ਼ੁਹਰਤ ਦੇ ਕਿਨਾਰੇ ਆ ਬੈਠਾ।
ਜਦ ਤਕ ਅਭਿਮਾਨ ਗਿਆਨ ਦਾ ਸੀ,
ਹਰ ਪਾਸਿਓਂ ਖਾਲੀ ਸੱਖਣੇ ਰਹੇ।
ਜਦ ਬੁੱਧੂ ਬਣ ਕੇ ਬੈਠ ਗਏ,
ਉਹ ਆਪ ਸਰ੍ਹਾਣੇ ਆ ਬੈਠਾ।
ਜੋ ਹਉਮੈ ਸਾਨੂੰ ਮਾਰ ਗਈ,
ਸੁਧ ਹੋ ਕੇ ਸਾਨੂੰ ਤਾਰ ਗਈ।
ਕੰਡੇ ਨਾਲ ਕੰਡਾ ਨਿਕਲ ਗਿਆ,
ਜਦ ਤੀਰ ਨਿਸ਼ਾਨੇ ਆ ਬੈਠਾ।

ਇਕ ਲੋਕ-ਕਥਾ

# ਝੂਠ ਬੋਲਣ ਦਾ ਅਭਿਆਸ

✻ ਸੁਰਜੀਤ ਖੁਰਸ਼ੀਦੀ

ਸਾਰੰਗ ਨਾਂਅ ਦਾ ਇਕ ਵਿਅਕਤੀ ਬੂੰਦੀ ਦੇ ਰਾਜਾ ਉਧੇਵੀਰ ਸਿੰਘ ਦੇ ਦਰਬਾਰ ਵਿਚ ਚਾਰਨ ਸੀ। ਉਸ ਦੇ ਪੁਰਖੇ ਵੀ ਚਾਰਨ ਹੀ ਹੁੰਦੇ ਸਨ। ਪੀੜ੍ਹੀ ਦਰ ਪੀੜ੍ਹੀ ਹੁੰਦਾ ਹੋਇਆ ਇਹ ਪੇਸ਼ਾ ਹੁਣ ਸਾਰੰਗ ਦੇ ਪਾਸ ਆਇਆ ਸੀ। ਭੱਟ ਪਰੰਪਰਾ ਅਨੁਸਾਰ ਚਾਰਨ ਨੂੰ ਰਾਜ-ਦਰਬਾਰ ਦੇ ਵਿਚ ਰਾਜੇ ਦੀ ਪ੍ਰਸ਼ੰਸਾ ਵਿਚ ਕਵਿਤਾ ਉਚਾਰਨੀ ਹੁੰਦੀ ਸੀ। ਸਾਰੰਗ ਇਕ ਵਧੀਆ ਕਵੀ ਸੀ। ਤੁਕਬੰਦੀ ਵਿਚ ਤਾਂ ਉਸ ਦਾ ਕੋਈ ਵੀ ਮੁਕਾਬਲਾ ਨਹੀਂ ਸੀ। ਰਾਜੇ ਦੀ ਆਨ-ਬਾਨ ਅਤੇ ਸ਼ਾਨ ਵਿਚ ਅਜਿਹੇ ਸ਼ੇਅਰਾਂ ਦੀ ਰਚਨਾ ਕਰਕੇ ਦਰਬਾਰ ਵਿਚ ਪੇਸ਼ ਕਰਦਾ ਕਿ ਸੁਣ ਕੇ ਖ਼ੁਦ ਮਹਾਰਾਜਾ ਆਪਣੀਆਂ ਨਜ਼ਰਾਂ ਵਿਚ ਹੋਰ ਵੱਡਾ ਹੋ ਜਾਂਦਾਂ ਅਤੇ ਮੁੱਛਾਂ ਨੂੰ ਮਰੋੜੇ ਦੇਣ ਡਹਿ ਪੈਂਦਾ ਅਤੇ ਮੁਸਕਰਾਣ ਲਗ ਪੈਂਦਾ।

ਪਰ ਹੁਣ ਸਾਰੰਗ ਬਿਰਧ ਹੋ ਚੱਲਿਆ ਸੀ। ਰਾਜੇ ਦੇ ਦਰਬਾਰ ਵਿਚ ਉੱਚੀ ਸੁਰ ਵਿਚ ਗਾਣ ਵੇਲੇ ਉਹਦੀ ਜੀਭ ਥਥਲਾਣ ਲਗ ਜਾਂਦੀ। ਹੁਣ ਆਮ ਕਰਕੇ ਬੀਮਾਰ ਵੀ ਰਹਿਣ ਲਗ ਪਿਆ ਸੀ। ਉਹ ਜਾਣ ਗਿਆ ਸੀ ਕਿ ਉਸ ਦਾ ਅੰਤ ਵੇਲਾ ਆ ਰਿਹਾ ਹੈ। ਉਸ ਨੂੰ ਇਹ ਤਸੱਲੀ ਜ਼ਰੂਰ ਸੀ ਕਿ ਉਸ ਦਾ ਪੁੱਤਰ ਨਵਰੰਗ ਬਹੁਤ ਬੁੱਧੀਮਾਨ ਹੈ ਅਤੇ ਭੱਟ ਪਰੰਪਰਾ ਦੇ ਅਨੁਸਾਰ ਉਸ ਨੂੰ ਕਵਿਤਾ ਰਚਣੀ ਵੀ ਆਂਦੀ ਹੈ। ਉਸ ਦੀ ਅਵਾਜ਼ ਵਿਚ ਬਹੁਤ ਮਿਠਾਸ ਹੈ, ਇਸ ਲਈ ਉਹਦੇ ਚਲਾਣਾ ਕਰ ਜਾਣ ਉਪਰੰਤ ਉਹ ਚਾਰਨ ਦੇ ਪਦ ਨੂੰ ਭਲੀ-ਭਾਂਤ ਸੰਭਾਲ ਸਕੇਗਾ।

ਸਾਰੰਗ ਹੁਣ ਮਰਨ ਸਮੇਂ ਤੇ ਸੀ। ਉਸ ਦਾ ਪੁੱਤਰ ਨਵਰੰਗ ਉਹਦੇ ਲਾਗੇ ਹੀ ਬੈਠਾ ਹੋਇਆ ਸੀ। ਉਸ ਨੂੰ ਸੁਮੱਤ ਦੇਂਦਿਆਂ ਹੋਇਆਂ ਸਾਰੰਗ ਨੇ ਕਿਹਾ—"ਪੁੱਤਰ ਮੇਰੇ ਮਗਰੋਂ ਮਹਾਰਾਜ ਤੈਨੂੰ ਹੀ ਚਾਰਨ ਬਣਾਣਗੇ, ਤੂੰ ਈਮਾਨ-ਦਾਰੀ ਨਾਲ ਆਪਣਾ ਕਰਤਵ ਨਿਭਾਣਾ। ਮਹਾਰਾਜ ਭਾਵੇਂ ਕਿਹੋ ਜਿਹੇ ਵੀ ਕਿਉਂ ਨਾ ਹੋਣ ਚਾਰਨ ਨੂੰ ਉਹਨਾਂ ਦੀ ਪ੍ਰਸ਼ੰਸਾ ਵਿਚ ਹੀ ਗੀਤ ਲਿਖਣੇ ਗਾਣੇ ਹੁੰਦੇ ਹਨ। ਮਹਾਰਾਜ ਵਲੋਂ ਭਲੇ-ਬੁਰੇ, ਗਲਤ-ਸਹੀ, ਨਿਆਂ-ਅਨਿਆਂ ਦੇ ਨਾਲ ਚਾਰਨ ਦਾ ਕੋਈ ਮਤਲਬ ਨਹੀਂ ਹੁੰਦਾ। ਉਸ ਦਾ ਕਰਤਵ ਰਾਜੇ ਦੇ ਕੰਮ-ਕਾਰ ਵਿਚ ਮੀਨ ਮੇਖ ਕੱਢਣ ਦਾ ਨਹੀਂ, ਸਗੋਂ ਉਹਨਾਂ ਦਾ ਜੱਸ ਗਾਣ ਕਰਨਾ ਹੁੰਦਾ ਹੈ। ਮੇਰੀ ਇਸ ਗੱਲ ਨੂੰ ਸਦਾ ਚੇਤੇ ਰੱਖਣਾ।"

ਪੁੱਤਰ ਨੂੰ ਸੁਮੱਤ ਦੇ ਕੇ ਸਾਰੰਗ ਨੇ ਸਦਾ ਸਦਾ ਦੇ ਲਈ ਅੱਖਾਂ ਮੀਟ ਲਈਆਂ। ਸਾਰੰਗ ਦੇ ਚਲਾਣੇ ਦਾ ਰਾਜੇ ਨੇ ਵੀ ਬਹੁਤ ਦੁਖ ਮਨਾਇਆ।

ਇਕ ਮਹੀਨੇ ਬਾਅਦ ਨਵਰੰਗ ਨੂੰ ਰਾਜ ਦਰਬਾਰ ਦਾ ਸੰਦੇਸ਼ ਪਰਾਪਤ ਹੋਇਆ ਕਿ ਉਹਨੂੰ ਉਸਦੇ ਪਿਤਾ ਦੀ ਥਾਂ ਤੇ ਚਾਰਨ ਨਿਯੁਕਤ ਕਰ ਦਿਤਾ ਗਿਆ ਹੈ।

ਨਵਰੰਗ ਸੋਚਾਂ ਵਿਚ ਪੈ ਗਿਆ। ਉਸਨੂੰ ਸਮਝ ਨਹੀਂ ਸੀ ਆ ਰਿਹਾ ਕਿ ਉਹ ਆਪਣੇ ਪਿਤਾ ਵਲੋਂ ਸਮਝਾਏ ਗਏ ਚਾਰਨ ਧਰਮ ਨੂੰ ਕਿਵੇਂ ਨਿਭਾਏ। ਕਿਵੇਂ ਉਹ ਅੱਖਾਂ ਬੰਦ ਕਰਕੇ ਰਾਜੇ ਦਾ ਗੁਣ ਗਾਣ ਕਰੇ। ਰਾਜੇ ਵਿਚ ਨੌਂ ਗੁਣ ਹਨ ਤਾਂ ਦਸ ਦੋਸ਼ ਵੀ ਤਾਂ ਹੋਣਗੇ ਹੀ। ਦੋਸ਼ਾਂ ਵਲੋਂ ਅੱਖਾਂ ਫੇਰ ਕੇ ਉਹ ਸੱਚੀ ਕਵਿਤਾ ਕਿਵੇਂ ਲਿਖ ਸਕਦਾ ਹੈ। ਜੇਕਰ ਉਹ ਇੰਝ ਲਿਖੇਗਾ ਤਾਂ ਮਹਾਰਾਜ ਨਾਰਾਜ਼ ਹੋ ਕੇ ਉਸਨੂੰ ਦੰਡ ਵੀ ਦੇ ਸਕਦੇ ਹਨ ਕਿਉਂ ਜੋ ਰਾਜਿਆਂ ਦੀ ਤਾਂ ਕੇਵਲ ਪਰਸੰਸਾ ਸੁਣਨ ਦੀ ਆਦਤ ਹੁੰਦੀ ਹੈ, ਭੇੜ ਸੁਣਨ ਦੀ ਨਹੀਂ।

ਰਾਤ ਭਰ ਉਹ ਇਸੇ ਉਲਝਣ ਵਿਚ ਰਿਹਾ। ਸਵੇਰੇ ਉਹ ਰਾਜ ਦਰਬਾਰ ਵਿਚ ਗਿਆ ਅਤੇ ਮਹਾਰਾਜ ਦਾ ਧੰਨਵਾਦ ਕਰਕੇ ਕਿਹਾ, 'ਮਹਾਰਾਜ, ਮੈਂ ਪੂਰਨਮਾਸ਼ੀ ਤੋਂ ਆਪਣਾ ਪਦ ਭਾਰ ਸੰਭਾਲਾਂਗਾ। ਉਦੋਂ ਤੀਕ ਮੈਂ ਆਪ ਜੀ ਦੀ ਸੰਗਤ ਵਿਚ ਰਹਿਣਾ ਚਾਹੁੰਦਾ ਹਾਂ ਤਾਂ ਜੋ ਤੁਹਾਡੀ ਕੀਰਤੀ ਅਤੇ ਜੱਸ ਨੂੰ ਚੰਗੀ ਤਰ੍ਹਾਂ ਦੇ ਨਾਲ ਸਮਝ ਸਕਾਂ।'

'ਠੀਕ ਹੈ, ਅੱਜ ਤੋਂ ਤੂੰ ਸਾਡੇ ਨਾਲ ਹੀ ਰਹੇਂਗਾ।' ਅੱਜ ਅਸੀਂ ਸ਼ਹਿਰ ਦੇ ਦੌਰੇ ਤੇ ਜਾਣਾ ਹੈ ਜੇਕਰ ਚਾਹੋ ਤਾਂ ਨਾਲ ਹੀ ਚੱਲ ਸਕਦੇ ਹੋ।

'ਇਹ ਮੇਰਾ ਸੁਭਾਗ ਹੋਵੇਗਾ ਮਹਾਰਾਜ, 'ਨਵਰੰਗ ਨੇ ਕਿਹਾ। ਰਥ ਵਿਚ ਨਵਰੰਗ ਵੀ ਰਾਣਾ ਉਧੇਵੀਰ ਦੇ ਨਾਲ ਹੀ ਬੈਠਾ ਸੀ। ਜੇਠ ਦਾ ਮਹੀਨਾ ਸੀ। ਅੱਤ ਦੀ ਗਰਮੀ ਪੈ ਰਹੀ ਸੀ। ਲੂ ਦੇ ਥਪੇੜੇ ਲਗ ਰਹੇ ਸਨ। ਰਾਜਾ ਵਾਰ ਵਾਰ ਮੱਥੇ ਤੋਂ ਮੁੜ੍ਹਕਾ ਪੂੰਝ ਰਹੇ ਸਨ। ਤਦੇ ਨਵਰੰਗ ਬੋਲਿਆ—

'ਆਹਾ, ਕਿੰਨਾ ਸੁਹਾਣਾ ਮੌਸਮ ਹੈ, ਕਿਹੋ ਜਹੀ ਸੀਤਲ ਹਵਾਂ ਵੱਗ ਰਹੀ।' ਰਾਜਾ ਉਧੇਵੀਰ ਨੇ ਹੈਰਾਨੀ ਨਾਲ ਨਵਰੰਗ ਵਲ ਦੇਖਿਆ ਅਤੇ ਬੋਲੇ-'ਬੜੀ ਅਜੀਬ ਗੱਲ ਹੈ, ਸਾਡਾ ਤਾਂ ਗਰਮੀ ਨਾਲ ਬੁਰਾ ਹਾਲ ਹੋ ਰਿਹਾ ਹੈ ਅਤੇ ਤੂੰ ਕਹਿ ਰਿਹਾ ਹੈ ਕਿ ਮੌਸਮ ਸੁਹਾਵਣਾ ਹੈ।'

ਰੱਥ ਅਗੇ ਵਧਿਆ ਕਿ ਸੋਕੇ ਦੇ ਮਾਰੇ ਹੋਏ, ਮੁਰਝਾਏ ਖੇਤ ਨਜ਼ਰ ਆਏ। ਵਰਖਾ ਤੋਂ ਬਿਨਾਂ ਫਸਲ ਉੱਝ ਵੀ ਚੰਗੀ ਨਹੀਂ ਸੀ। ਨਵਰੰਗ ਬੋਲਿਆ-'ਰਾਜ ਭਰ ਦਾ ਅੰਨ ਸੰਕਟ ਤਾਂ ਅਵਸ਼ ਹੀ ਦੂਰ ਹੋ ਜਾਵੇਗਾ ਮਹਾਰਾਜ, ਜ਼ਰਾ ਨਜ਼ਰ ਮਾਰ ਕੇ ਦੇਖੋ ਤਾਂ ਸਹੀ ਕਿਹੋ ਜਹੀ ਵਧੀਆ ਫਸਲ ਲਹਿਲਹਾ ਰਹੀ ਹੈ।'

'ਤੂੰ ਅੱਖਾਂ ਤੋਂ ਅੰਨ੍ਹਾ ਹੈਂ ਕੀ?' ਰਾਣਾ ਦੀ ਸੁਰ ਗੁਸੇ ਭਰਪੂਰ ਸੀ। 'ਪਾਣੀ ਨਾ ਹੋਣ ਕਰਕੇ ਫਸਲ ਤਬਾਹ ਹੋ ਰਹੀ ਹੈ ਅਤੇ ਤੈਨੂੰ ਇਹ ਲਹਿਲਹਾਂਦੀ ਦਿਖਾਈ ਦੇ ਰਹੀ ਹੈ।'

ਇਕ ਥਾਂ ਤੇ ਰੱਥ ਰੁਕਵਾ ਕੇ ਰਾਜਾ ਉਧੇਵੀਰ ਸਿੰਘ ਇਕ ਕਿਸਾਨ ਤੋਂ ਉਸ ਦੀਆਂ ਸਮਸਿਆਵਾਂ ਦੇ ਬਾਰੇ ਪੁਛਣ ਲਗੇ। ਲਾਗੇ ਹੀ ਇਕ ਨਿਮ ਦਾ ਰੁਖ ਖੜੋਤਾ ਸੀ। ਨਵਰੰਗ ਉਸਦੇ ਪੱਤੇ ਤੋੜ ਕੇ ਚਬਾਣ ਲੱਗਾ ਅਤੇ ਬੋਲਿਆ 'ਵਾਹ! ਕਿਵੇਂ ਮਾਖਿਉਂ ਵਰਗੇ ਮਿਠੇ ਪੱਤੇ ਹਨ।'

'ਇਹ ਕੀ ਬਕਵਾਸ ਹੈ? ਭਲਾ ਨਿਮ ਵੀ ਕਦੇ ਮਿਠੀ ਹੋ ਸਕਦੀ ਹੈ? ਲਿਆ ਤਾਂ ਅਸੀਂ ਵੀ ਖਾ ਕੇ ਦੇਖੀਏ।' ਰਾਜੇ ਵੀ ਦੋ ਚਾਰ ਪੱਤੀਆਂ ਤੋੜ ਕੇ ਮੂੰਹ ਵਿਚ ਪਾਈਆਂ ਪਰ ਥੂ ਥੂ ਕਰਕੇ ਕੱਢ ਦਿਤੀਆਂ। ਉਹਨਾਂ ਦਾ ਮੂੰਹ ਸਾਰਾ ਕੌੜਾ ਹੋ ਗਿਆ ਸੀ। ਉਹ ਕਰੋਧ ਵਿਚ ਭਰ ਕੇ ਬੋਲੇ-'ਤੂੰ ਸਾਨੂੰ ਬੇਵਕੂਫ ਬਣਾ ਰਿਹਾ ਹੈਂ ਨਵਰੰਗ। ਤੇਰੀ ਇਹ ਹਿੰਮਤ?'

'ਨਹੀਂ, ਨਹੀਂ, ਮਹਾਰਾਜ, ਆਪ ਨੂੰ ਗ਼ਲਤੀ ਲਗੀ ਹੈ। ਇਹੋ ਜਹੀ ਗੁਸਤਾਖ਼ੀ ਬਾਰੇ ਤਾਂ ਮੈਂ ਕਦੇ ਸੋਚ ਵੀ ਨਹੀਂ ਸਕਦਾ।'

'ਅਸੀਂ ਦੇਖ ਰਹੇ ਹਾਂ ਕਿ ਤੂੰ ਝੂਠ ਤੇ ਝੂਠ ਬੋਲੀ ਜਾ ਰਿਹਾ ਹੈਂ।'

'ਖਿਮਾ ਕਰਨਾ ਮਹਾਰਾਜ ਮੈਂ ਝੂਠ ਬੋਲਣ ਦਾ ਅਭਿਆਸ ਕਰ ਰਿਹਾ ਸੀ।'

"ਝੂਠ ਬੋਲਣ ਦਾ ਅਭਿਆਸ?" ਰਾਜਾ ਨੇ ਹੈਰਾਨ ਹੋ ਕੇ ਪੁਛਿਆ—ਪਰ ਤੈਨੂੰ ਝੂਠ ਬੋਲਣ ਦੇ ਅਭਿਆਸ ਦੀ ਭਲਾ ਕੀ ਲੋੜ ਪੈ ਗਈ?"

"ਮਹਾਰਾਜ ਆਪ ਜੀ ਤਾਂ ਜਾਣਦੇ ਹੀ ਹੋ ਇਸ ਪੂਰਨ-ਮਾਸ਼ੀ ਤੋਂ ਮੈਂ ਚਾਰਨ ਦਾ ਪਦ ਸੰਭਾਲਣਾ ਹੈ। ਭੱਟ ਪਰੰਪਰਾ ਦੇ ਅਨੁਸਾਰ ਰਾਜਾ ਅੱਛਾ ਹੋਵੇ ਜਾਂ ਭੈੜਾ, ਠੀਕ ਕਰੇ ਜਾਂ ਗਲਤ, ਨਿਰਦਈ ਹੋਵੇ ਜਾਂ ਦਯਾਵਾਨ, ਕੁਸ਼ਾਸਕ ਹੋਵੇ ਜਾਂ ਅੱਛਾ ਸ਼ਾਸਕ, ਚਾਰਨ ਦੀ ਕਿਸਮਤ ਵਿਚ ਉਹਦੀ ਝੂਠੀ ਪ੍ਰਸੰਸਾ ਕਰਨੀ ਹੀ ਲਿਖੀ ਹੈ। ਮੇਰੇ ਪਿਤਾ ਨੇ ਵੀ, ਮਰਨ ਸਮੇਂ ਮੈਨੂੰ ਇਹੋ ਸੁਮੱਤ ਦਿਤੀ ਸੀ ਕਿ ਮੈਂ ਰਾਜੇ ਦੀ ਕੇਵਲ ਉਸਤਤ ਹੀ ਕਰਨੀ ਹੈ। ਮਹਾਰਾਜ ਮੈਂ ਅੱਜ ਤਕ ਕੇਵਲ ਸੱਚ ਹੀ ਬੋਲਿਆ ਲਿਖਿਆ ਹੈ, ਪਰ ਬੂੰਦੀ ਦੇ ਰਾਜ-ਦਰਬਾਰ ਵਿਚ ਕਦੇ ਕਦੇ ਮੈਨੂੰ ਝੂਠ ਵੀ ਬੋਲਣਾ ਪਵੇਗਾ। ਆਪ ਜੀ ਦੇ ਗਲਤ ਨੂੰ ਸਹੀ ਵੀ ਦੱਸਣਾ ਹੋਵੇਗਾ। ਇਹ ਕੰਮ ਮੇਰੇ ਲਈ ਖਾਸਾ ਕਠਨ ਹੋਵੇਗਾ। ਇਸੇ ਲਈ ਮੈਂ ਆਪ ਜੀ ਪਾਸੋਂ ਕੁਝ ਵਕਤ ਮੰਗਿਆ ਸੀ ਅਤੇ ਹੁਣ ਮੈਂ ਝੂਠ ਦਾ ਅਭਿਆਸ ਕਰ ਰਿਹਾ ਹਾਂ। ਆਸ ਹੈ ਕਿ ਪੂਰਨਿਮਾ ਤੀਕ ਮੈਨੂੰ ਆਦਤ ਪੈ ਹੀ ਜਾਵੇਗੀ।"

ਨਵਰੰਗ ਦੀ ਗੱਲ ਸੁਣ ਕੇ ਰਾਜਾ ਉਧੇਵੀਰ ਮੁਸਕਰਾ ਪਏ ਅਤੇ ਬੋਲੇ: "ਨਵਰੰਗ! ਤੇਰੇ ਸਵਰਗੀ ਪਿਤਾ ਠੀਕ ਹੀ ਕਿਹਾ ਕਰਦੇ ਸਨ ਕਿ ਤੂੰ ਇਕ ਬੁੱਧੀਮਾਨ ਅਤੇ ਸਵੈਮਾਨ ਰੱਖਣ ਵਾਲਾ ਨੌਜਵਾਨ ਹੈਂ। ਅੱਜ ਤੂੰ ਸਾਨੂੰ ਸਾਡੀ ਭੁੱਲ ਦਾ ਅਹਿਸਾਸ ਵੀ ਕਰਵਾ ਦਿਤਾ। ਜੋ ਕੁਝ ਤੂੰ ਸਾਨੂੰ ਸਮਝਾਣਾ ਚਾਹੁੰਦਾ ਸੀ ਅਸੀਂ ਸਮਝ ਗਏ ਹਾਂ। ਸਾਨੂੰ ਤੇਰੇ ਵਰਗੇ ਹੀ ਸੱਚੇ ਅਤੇ ਖਰੇ ਬੰਦੇ ਦੀ ਲੋੜ ਹੈ, ਝੂਠੇ ਅਤੇ ਚਾਪਲੋਸਾਂ ਦੀ ਨਹੀਂ। ਮਿੱਠੇ ਝੂਠ ਨਾਲੋਂ ਕੌੜਾ ਸੱਚ ਕਿਤੇ ਚੰਗਾ ਹੁੰਦਾ ਹੈ। ਤੂੰ ਕਲ੍ਹ ਤੋਂ ਹੀ ਚਾਰਨ ਪਦ ਸੰਭਾਲ ਅਤੇ ਆਪਣੀ ਆਤਮਾ ਦੀ ਆਵਾਜ਼ ਤੇ ਹੀ ਕਵਿਤਾਵਾਂ ਰਚਿਆ ਕਰਨੀਆਂ ਤਾਂ ਜੋ ਸਾਨੂੰ ਆਪਣਾ ਅਸਲੀ ਚੇਹਰਾ ਦਿਖਾਈ ਦੇਂਦਾ ਰਹੇ।"

"ਧੰਨ ਹੋ ਮਹਾਰਾਜ!" ਨਵਰੰਗ ਰਾਜੇ ਦੇ ਚਰਨਾਂ ਤੇ ਡਿਗ ਪਿਆ..."ਬੂੰਦੀ ਦੇ ਮਹਾਰਾਜ ਦੇ ਪਾਸੋਂ ਮੈਨੂੰ ਇਹੋ ਆਸ ਸੀ। ਹੁਣ ਮੈਂ ਬੇਫਿਕਰ ਹੋ ਕੇ ਆਪਣਾ ਚਾਰਨ ਧਰਮ ਨਿਭਾ ਸਕਾਂਗਾ।"

# ਭਾਣੇ ਤੋਂ ਪਹਿਲਾਂ

—ਜਗਦੀਸ਼ ਸਿੰਘ

ਮੇਰੇ ਖਿਲਾਫ ਲਗੀ ਸ਼ਿਕਾਇਤ ਨੇ ਸਾਡੇ ਸਾਰੇ ਘਰ ਵਾਲਿਆਂ ਨੂੰ ਪਸ਼ੇਮਾਨ ਕੀਤਾ ਸੀ। ਸਾਰੀ ਰਾਤ ਤਾਂ ਮੈਂ ਬਹਾਦਰੀ ਦੇ ਭੁਲੇਖੇ ਵਿਚ ਫੁਲਿਆ ਰਿਹਾ ਪਰ ਦਿਨ ਚੜ੍ਹਦੇ ਨੂੰ ਇਸ ਬਹਾਦਰੀ ਨੇ ਬਿਲਕੁਲ ਪੁੱਠਾ ਗੇੜ ਦੇ ਦਿਤਾ। ਗਲ ਤਾਂ ਬਹੁਤੀ ਗੰਭੀਰ ਨਹੀਂ ਸੀ ਪਰ ਸਾਡੇ ਘਰ ਦੇ ਸਾਊਪੁਣੇ ਦੀ ਚਿੱਟੀ ਚਾਦਰ ਤੇ ਦਾਗ਼ ਜ਼ਰੂਰ ਲਗ ਗਿਆ ਸੀ। ਹੋਇਆ ਇਹ ਕਿ ਮੈਂ ਇਕ ਅਸਲੋਂ ਹੀ ਮਾਸੂਮ ਜਿਹੇ ਮੁਸਲਮਾਨ ਮੁੰਡੇ ਦੇ ਨੱਕ ਤੇ ਮੁੱਕਾ ਮਾਰ ਦਿਤਾ ਸੀ। ਉਹਨੇ ਜ਼ਰਾ ਵੀਕੋਈ ਵਿਰੋਧ ਨਾ ਕੀਤਾ, ਪਰ ਬਰੀਕ ਆਵਾਜ਼ ਵਿਚ ਬਹੁਤ ਕੜਵਾ ਰੋਣ ਰੋਂਦਾ ਘਰ ਨੂੰ ਦੌੜ ਗਿਆ ਸੀ। ਉਹਦੀ ਮਾਂ ਨੇ ਮੇਰੀ ਮਾਂ ਅਗੇ ਉਲਾਹਮਾ ਦਿਤਾ "ਭਾਬੀ ਅਸਾਂ ਤੁਹਾਡਾ ਕੀ ਵਿਗਾੜਿਆ ਸੀ ਜੋ ਦੀਸ਼ੇ ਨੇ ਮੇਰੇ ਪੁਤ ਨੂੰ ਮਾਰਿਆ ਹੈ।" ਇਹ ਗੱਲ ਮੇਰੀ ਮਾਂ ਵਾਸਤੇ ਭਾਰੀ ਨਿਮੋਸ਼ੀ ਵਾਲੀ ਸੀ। ਉਲਾਹਮੇ ਤੇ ਸਾਡੇ ਘਰ ਮੇਰੀ ਬਹੁਤ ਝੰਭ ਝਾੜ ਵੀ ਹੋਈ ਸੀ।

ਸਾਡੇ ਘਰ ਦੇ ਸਾਹਮਣੇ ਖੁਲ੍ਹਾ ਰਾਹ ਸੀ। ਇਥੇ ਇਕ ਬਰਨੇ ਦਾ ਰੁਖ ਸੀ ਜਿਸਦੀਆਂ ਸ਼ਾਖਾਂ ਸਾਡੇ ਕੋਠੇ ਤਕ ਜਾਂਦੀਆਂ ਸਨ। ਜਦੋਂ ਇਸ ਬਰਨੇ ਨੂੰ ਫੁਲ ਲਗਦੇ ਤਾਂ ਬਹੁਤ ਖੂਬਸੂਰਤ ਦਿਖਾਈ ਦਿੰਦੇ। ਸਾਡੇ ਘਰ ਦੇ ਸਾਹਮਣੇ ਹੀ ਤਾਂ ਪਿੰਡ ਦਾ ਭਾਈਚਾਰਾ ਹਿੰਦੂ ਸਿਖ ਮੁਸਲਮਾਨ ਕੱਠੇ ਬੈਠ ਕੇ ਗੱਪਾਂ ਮਾਰਦੇ ਸਨ। ਇਸ ਸਾਰੇ ਕਾਸੇ ਵਿਚ ਸਾਡੇ ਘਰ ਦੀ ਸੁਹਿਰਦਤਾ ਤੇ ਸਾਂਝੀਵਾਲਤਾ ਦਾ ਵੀ ਹਿਸਾ ਸੀ। ਸਾਡੇ ਘਰ ਦੇ ਸਾਹਮਣੇ ਗੁਰਦਵਾਰੇ ਦੇ ਖੁਲ੍ਹੇ ਵਿਹੜੇ ਵਿਚ ਦਿਵਾਨਾਂ ਵਿਚ ਸਾਰੇ ਹੀ ਮੁਸਲਮਾਨ ਮੁੰਡੇ ਆਉਂਦੇ ਹੁੰਦੇ ਸਨ। ਇਕ ਸੰਤ ਜਗੀਰੀ ਸੀ ਜੋ ਹੱਥ ਵਿਚ ਛੋਟੀ ਸੱਪ ਵਰਗੀ ਵਿੰਗੀ ਸੋਟੀ ਰਖਦਾ ਸੀ ਤੇ ਨਾਲੋਂ ਨਾਲ ਕਵਿਤਾ ਜੋੜ ਕੇ ਸੁਣਾਉਂਦਾ ਤੇ ਹਸਾਉਂਦਾ ਵੀ। "ਕੱਤ ਚਰਖਾ ਹੋ ਨਿਰਬਾਣ ਕੁੜੇ" ਵਰਗੀਆਂ ਸੂਫੀਆਨਾਂ ਰਚਨਾਵਾਂ ਵੀ ਸੁਣਾਉਂਦਾ। ਜੋ ਸਾਰੇ ਹੀ ਬਹੁਤ ਪਸੰਦ ਕਰਦੇ ਗੁਰਦੁਆਰੇ ਦੇ ਪਰਲੇ ਪਾਸੇ ਇਕ ਖੂਹ ਸੀ ਅਤੇ ਨਾਲ ਹੀ ਪਿੱਪਲ। ਉਸ ਖੂਹ ਅਗੇ ਸਵੇਰੇ ਸਵੇਰੇ ਬੈਲਾਂ ਦੀ ਜੋੜੀ ਪਾਣੀ ਖਿਚਣ ਲਗਦੀ। ਟਿੰਡਾਂ ਪਾਣੀ ਨਾਲ ਭਰ ਭਰ ਕੇ ਆਉਂਦੀਆਂ ਨਸਾਰ ਵਿਚ ਖਾਲੀ ਹੋ ਹੋ ਜਾਂਦੀਆਂ। ਗਰਮੀਆਂ ਵਿਚ ਠੰਡਾ ਅਤੇ ਸਰਦੀਆਂ ਵਿਚ ਨਿਘਾ ਪਾਣੀ ਵਲੇਵੇਂ ਖਾਂਦੀ ਆਦ ਵਿਚੋਂ ਜਾਂਦਾ ਬੜਾ ਪਿਆਰਾ ਲਗਦਾ। ਵੱਡਾ ਪਿਪਲ ਸਭ ਦੇ ਲਈ ਸੁਖਾਵੀਂ ਥਾਂ ਸੀ। ਤੇਲ ਮਲ ਕੇ ਡੰਡ ਬੈਠਕਾਂ ਕਢਣ ਵਾਸਤੇ ਨਹਾਉਣ ਲਈ ਤੇ ਪਾਣੀ ਪੀਣ ਵਾਸਤੇ। ਉਥੇ ਬੈਠ ਕੇ ਹੁੱਕਾ ਪੀਣ ਵਾਲੇ ਵੀ ਹੁੰਦੇ। ਹੁੱਕੇ ਵਿਚੋਂ ਆਉਂਦੀ ਗੁੜ ਗੁੜ ਦੀ ਆਵਾਜ਼ ਮੇਰੇ ਵਾਸਤੇ ਬੜੀ ਹੈਰਾਨੀ ਦਾ ਕਾਰਨ ਸੀ। ਇਕ ਦਿਨ ਆਲਾ ਦੁਆਲਾ ਖਾਲੀ ਵੇਖ ਕੇ ਮੈਂ ਉਸ ਹੁੱਕੇ ਵਿਚ ਫੂਕ ਮਾਰ ਦਿਤੀ। ਗੁੜ ਗੁੜ ਆਵਾਜ਼ ਕਢਣ ਵਾਸਤੇ। ਮੇਰੇ ਘਰ ਸੂਚਨਾ ਬੜੀ ਖੁਸ਼ੀ ਨਾਲ ਪਹੁੰਚਾਈ ਗਈ।...ਭਾਬੀ ਵੇਖ ਦੀਸ਼ਾ ਦੀ ਕਰ ਰਿਹਾ ਈ। ਇਹ ਇਕ ਮੁਸਲਮਾਨ ਗਵਾਂਢੀ ਦੀ ਆਵਾਜ ਸੀ। ਮੈਨੂੰ ਅਗੋਂ ਤੋਂ ਅਜਿਹੀ ਹਰਕਤ ਤੋਂ ਸੁਚੇਤ ਕਰ ਦਿਤਾ ਗਿਆ ਪਰ ਮੇਰੀ ਇਹ ਗਲ ਵਾਹਵਾ ਚਰਚਾ ਦਾ ਵਿਸ਼ਾ ਜ਼ਰੂਰ ਬਣੀ।

ਇਕ ਦਿਨ ਮੈਂ ਇਸੇ ਪਿੱਪਲ ਦੇ ਥੱਲੇ ਬੈਠੇ ਆਪਣੇ ਪਿੰਡ ਦੇ ਵਡੇਰਿਆਂ ਨੂੰ ਗੱਲਾਂ ਕਰਦਿਆਂ ਸੁਣਿਆ। ਮੁਸਲਮਾਨ ਵੀ ਸਨ ਤੇ ਸਿੱਖ ਵੀ। ਉਹ ਗੱਲਾਂ ਇਹ ਕਰ ਰਹੇ ਸਨ ਕਿ ਅੱਗੋਂ ਸਮਾਂ ਬੜਾ ਮਾੜਾ ਆ ਰਿਹਾ ਹੈ ਪਰ ਅਸੀਂ ਆਪਣੇ ਪਿੰਡ ਵਿਚ ਅਮਨ-ਅਮਾਨ ਹੀ ਰਖਣਾ ਹੈ। ਇਹ ਵੀ ਉਹਨਾਂ ਗੱਲ ਕੀਤੀ ਕਿ ਜੇ ਬਾਹਰੋਂ ਮੁਸਲਮਾਨ ਹਮਲਾ ਕਰਨ ਤਾਂ ਪਿੰਡ ਦੇ ਮੁਸਲਮਾਨ ਉਹਨਾਂ ਦਾ ਬਿਲਕੁਲ ਸਾਥ ਨਹੀਂ ਦੇਣਗੇ, ਸਗੋਂ ਅੱਗੇਂ ਦੀ ਹੋ ਕੇ ਆਪ ਰੋਕਣਗੇ ਅਤੇ ਜੇਕਰ ਸਿੱਖਾਂ ਦਾ ਜਥਾ ਬਾਹਰੋਂ ਆਵੇ ਤਾਂ ਉਹਨਾਂ ਨੂੰ ਸਾਡੇ ਪਿੰਡ ਦੇ ਸਿੱਖ ਇਕੱਠੇ ਹੋ ਕੇ ਰੋਕਣਗੇ। ਸਾਡੇ ਪਿੰਡ ਦੀ ਏਕਤਾ ਅਤੇ ਅਮਨ ਇਲਾਕੇ ਵਾਸਤੇ ਮਿਸਾਲ ਹੋਣਾ ਚਾਹੀਦਾ ਹੈ।

ਇਕਵਾਰ ਮੈਂ ਵੇਖਿਆ ਸਾਡੇ ਪਿੰਡ ਦੇ ਜੱਟ ਸਿੱਖਾਂ ਦੀ ਆਪਸ ਵਿਚ ਲੜਾਈ ਹੋ ਪਈ। ਅਸੀਂ ਬੱਚੇ ਜਦੋਂ ਲੜਾਈ ਵਾਲੀ ਥਾਂ ਗਏ ਤਾਂ ਸ਼ਾਇਦ ਠੰਡ-ਠੰਡਾਅ ਹੋ ਚੁਕਾ ਸੀ ਪਰ ਪਾਰਟੀਆਂ ਅਜੇ ਵੀ ਖੜ੍ਹੀਆਂ ਤਕਰਾਰ ਕਰ ਰਹੀਆਂ ਸਨ। ਮੇਰੇ ਇਕ ਜਾਣੂ ਬਜ਼ੁਰਗ ਦੀ ਲੱਤ 'ਚੋਂ ਲਹੂ ਵਗ ਰਿਹਾ ਸੀ ਅਤੇ ਬਹੁਤ ਸਾਰੇ ਜਵਾਨ ਨੰਗੀਆਂ ਤਲਵਾਰਾਂ ਲੈ ਕੇ ਖੜ੍ਹੇ ਸਨ। ਮੈਨੂੰ ਵੇਖ ਕੇ ਵੱਟ ਖਾਧੇ ਸਿੰਘ ਨੇ ਕਿਹਾ, 'ਉਹ ਕਾਕਾ ਤੁਸੀਂ ਇਥੇ ਕੀ ਕਰ ਰਹੇ ਓ? ਜਾਓ ਚਲੇ ਜਾਓ ਘਰ

ਆਪਣੇ।' ਅਸਲ ਵਿਚ ਸਾਡੇ ਘਰ ਨੂੰ ਇਕ ਸਾਂਝਾ ਤੇ ਨਿਰਲੇਪ ਗਿਣਦੇ ਸਨ ਮੁਸਲਮਾਨ ਵੀ ਤੇ ਸਿੱਖ ਵੀ। ਇਸੇ ਕਰਕੇ ਹੀ ਕਿਤੇਂ ਇਸ ਕਿਸਮ ਦਾ ਉਲ੍ਹਾਮਾ ਬਹੁਤ ਮਾੜੀ ਗੱਲ ਹੀ ਸੀ।

ਜਦੋਂ ਅਸੀਂ ਸਕੂਲ ਜਾਂਦੇ ਤਾਂ ਪਹਿਲਾਂ ਅਸੀਂ ਸਾਰੇ ਹੀ ਢੇ ਵਾਲੇ ਹੁੰਦੇ ਸਾਂ, ਪਰ ਹੁਣ ਮੁਸਲਮਾਨ ਤੇ ਸਿੱਖ ਹੁੰਦੇ ਜਾ ਰਹੇ ਸਾਂ। ਆਲੇ-ਦੁਆਲੇ, ਰਾਵਲਪਿੰਡੀ, ਲਾਹੌਰ, ਅੰਮ੍ਰਿਤਸਰ ਤੋਂ ਖਬਰਾਂ ਵੀ ਪੁਜ ਜਾਂਦੀਆਂ। ਮਰਨ ਮਾਰਨ ਦੀਆਂ, ਬਹਾਦਰੀ ਦੀਆਂ ਅਤੇ ਸ਼ਹੀਦੀਆਂ ਦੀਆਂ ਵੀ। ਜਾਂਦੇ ਭਾਵੇਂ ਇਕੱਠੇ, ਪਰ ਵੱਟਾਂ ਵਖ ਵਖ ਹੋਣ ਲਗ ਪਈਆਂ। ਇਕ ਦਿਨ ਇਕ ਮੁੰਡੇ ਨੇ ਗੱਲ ਸੁਣਾਈ ਕਿ ਕੁਝ ਮੁਸਲਮਾਨਾਂ ਨੇ ਇਕ ਨਿਹੱਥੇ ਸਿੱਖ ਮੁੰਡੇ ਨੂੰ ਘੇਰ ਲਿਆ। ਉਹ ਉਹਨੂੰ ਤਲਵਾਰ ਨਾਲ ਮਾਰਨ ਹੀ ਵਾਲੇ ਸਨ ਕਿ ਉਹਨੇ ਆਖਿਆ ਕਿ ਮੈਨੂੰ ਅਖੀਰੀ ਵਾਰ ਇਕ ਗੰਨਾ ਚੂਪ ਲੈਣ ਦਿਓ। ਖੇਤ ਵਿਚੋਂ ਗੰਨਾ ਲਿਆ ਕੇ ਉਹਨੂੰ ਦਿਤਾ ਤੇ ਮਰਨ ਵਾਲੇ ਦੀ ਆਖਰੀ ਖਾਹਿਸ਼ ਪੂਰੀ ਕਰ ਦਿਤੀ ਗਈ। ਜਦੋਂ ਗੰਨਾ ਚੂਪਦਿਆਂ ਹੱਥ ਵਿਚ ਮੁੱਢ ਜਿਹਾ ਰਹਿ ਗਿਆ ਤਾਂ ਉਸ ਸਿੱਖ ਮੁੰਡੇ ਨੇ ਫੁਰਤੀ ਨਾਲ ਉਸ ਮੁੱਢ ਦਾ ਅਜਿਹਾ ਵਾਰ ਤਲਵਾਰ ਵਾਲੇ ਦੀ ਗੁੱਟ ਤੇ ਕੀਤਾ ਕਿ ਤਲਵਾਰ ਉਹਦੇ ਹੱਥ ਵਿਚੋਂ ਡਿਗ ਪਈ। ਸਿੱਖ ਨੇ ਮੁਸਲਮਾਨ ਦੀ ਤਲਵਾਰ ਖੋਹ ਕੇ ਉਸੇ ਨਾਲ ਹੀ ਖਤਮ ਕਰ ਦਿਤਾ ਅਤੇ ਬਾਕੀ ਸਾਥੀ ਦੌੜ ਗਏ। ਇਸ ਦਿਲਚਸਪ ਕਹਾਣੀ ਦਾ ਹੋਰ ਵੀ ਦਿਲਚਸਪ ਪਹਿਲੂ ਇਹ ਸੀ ਕਿ ਮੁਸਲਮਾਨ ਮੁੰਡੇ ਕਹਿਣ ਕਿ ਇਹ ਕਹਾਣੀ ਤਾਂ ਬਿਲਕੁਲ ਸੱਚੀ ਹੈ, ਪਰ ਅਸਲ ਵਿਚ ਮੁਸਲਮਾਨ ਘੇਰਿਆ ਗਿਆ ਸੀ ਅਤੇ ਉਹਨੇ ਸਿੱਖ ਕੋਲੋਂ ਤਲਵਾਰ ਖੋਹ ਕੇ ਉਹਨੂੰ ਖਤਮ ਕੀਤਾ ਸੀ। ਦੋਵੇਂ ਧਿਰਾਂ ਹੀ ਆਪਣੇ ਆਪਣੇ ਹੱਕ ਵਿਚ ਗਵਾਹੀਆਂ ਭੁਗਤਾਉਂਦੀਆਂ ਹੀ ਸਕੂਲੇ ਪਹੁੰਚ ਗਈਆਂ।

ਕਈ ਵਾਰ ਘਟਨਾਵਾਂ ਵਾਪਰਦੀਆਂ ਹਨ, ਪਰ ਹਾਲਾਤ ਨਹੀਂ ਬਦਲਦੇ। ਅਤੇ ਕਈ ਵਾਰ ਘਟਨਾ ਕੋਈ ਨਹੀਂ ਵਾਪਰਦੀ, ਪਰ ਸਮੇਂ ਦੀਆਂ ਹਾਲਤਾਂ ਬਦਲ ਰਹੀਆਂ ਹੁੰਦੀਆਂ ਹਨ। ਹਾਂਡੀ ਵਿਚ ਪਈ ਦਾਲ ਖਾਮੋਸ਼ ਰਿੱਝਦੀ ਰਹਿੰਦੀ ਹੈ ਅਤੇ ਅੰਤ ਉਤੇ ਆਪਣੇ ਪਹਿਲੇ ਵਜੂਦ ਤੋਂ ਹੋਰ ਹੀ ਬਣ ਚੁਕੀ ਹੁੰਦੀ ਹੈ। ਸ਼ਾਂਤ ਪਾਣੀਆਂ 'ਚੋਂ ਅਚਾਨਕ ਤੂਫਾਨ ਉਠ ਪੈਂਦੇ ਹਨ।

ਸਾਂਝੀ ਸੱਥ ਵਿਚ ਅਮਨ ਦੀਆਂ ਗੱਲਾਂ ਹੁੰਦੀਆਂ, ਪਰ ਇਕ ਭੈਅ ਦਿਨੋ-ਦਿਨ ਮਨਾਂ ਵਿਚ ਵਧ ਰਿਹਾ ਸੀ—ਜੇ ਹਮਲਾ ਹੋ ਗਿਆ ਤਾਂ ਅਮਨ ਕਮੇਟੀਆਂ ਕੀ ਕਰਨਗੀਆਂ? ਹਰ ਘਰ ਵਿਚ ਨਵੀਂ ਕਿਰਪਾਨ, ਬਰਛਾ ਜਾਂ ਗੰਡਾਸਾ ਜਮ੍ਹਾਂ ਹੋ ਰਿਹਾ ਸੀ। ਘਟੋ ਘੱਟ ਡਾਂਗਾਂ ਤੇ ਸੋਟੀਆਂ ਦਾ ਪ੍ਰਬੰਧ ਤਾਂ ਹਰ ਇਕ ਨੇ ਕੀਤਾ ਸੀ।

ਸਕੂਲ ਵਿਚ ਵੀ ਹੁਣ ਵਿਚੋ-ਵਿਚ ਮੌਸਮ ਬਦਲ ਰਿਹਾ ਸੀ। ਸਵੇਰੇ ਮੁੰਡੇ ਆਪਣੀ ਰੋਟੀ ਨਾਲ ਲੈ ਕੇ ਜਾਂਦੇ ਸਨ, ਪਰ ਮੁਸਲਮਾਨ ਮੁੰਡੇ ਸਿੱਖਾਂ ਦੀਆਂ ਰੋਟੀਆਂ ਨੂੰ ਹੱਥ ਨਹੀਂ ਸਨ ਲਾਉਂਦੇ ਤਾਂ ਕਿ ਉਹ ਭਿੱਟੀਆਂ ਨਾ ਜਾਣ। ਹੁਣ ਮੁਸਲਮਾਨ ਮੁੰਡੇ ਇਹਨਾਂ ਰੋਟੀਆਂ ਨੂੰ ਜਾਣ ਕੇ ਹੱਥ ਲਾ ਦਿੰਦੇ ਸਨ ਅਤੇ ਇਕ ਦਿਨ ਤਾਂ ਹੱਦ ਹੀ ਹੋ ਗਈ।—ਕਿਸੇ ਨੇ ਇਕ ਗਰੀਬ ਦੀ ਰੋਟੀ, ਜੋ ਰੁਮਾਲ ਵਿਚ ਬੱਧੀ ਸੀ, ਉਤੇ ਪੇਸ਼ਾਬ ਕਰ ਦਿਤਾ। ਆਪਣੇ ਆਪਣੇ ਗਰੁਪ ਦੇ ਜਾਇਜ਼ੇ ਵੀ ਲਏ ਜਾਣ ਲਗ ਪਏ ਅਤੇ ਜਥੇ ਬਣਾ ਕੇ ਹੀ ਘਰ ਆਇਆ ਜਾਂਦਾ।

ਸਕੂਲ ਵਿਚ ਉਰਦੂ ਹੀ ਪੜ੍ਹਾਇਆ ਜਾਂਦਾ ਪਰ ਮਾਧਿਅਮ ਪੰਜਾਬੀ ਹੁੰਦਾ। ਮੌਲਵੀ ਸਾਹਿਬ ਪੰਜਾਬੀ ਬੋਲ ਕੇ ਅਤੇ ਪੰਜਾਬੀ ਵਿਚ ਹੀ ਗਾਹਲਾਂ ਕੱਢ ਕ ਉਰਦੂ ਪੜ੍ਹਾਉਂਦੇ। ਉਰਦੂ ਵਿਚ ਹਿਸਾਬ ਸੀ ਪਰ ਪਹਾੜਿਆਂ ਦੀ ਮੁਹਾਰਨੀ ਦੇ ਮੁਕਾਬਲੇ ਵਿਚ ਜ਼ੋਰ ਲਾ ਲਾ ਕੇ ਮੁੱਕੇ ਵਖਾ ਵਖਾ ਕੇ ਇਕ ਦੂਣੀ ਦੂਣੀ ਦੋ ਦੂਣੀ ਚਾਰ ਕਿਹਾ ਜਾਂਦਾ। ਉਰਦੂ ਵਿਚ ਕੁਝ ਸ਼ਬਦ ਐਸੇ ਸਨ ਜੋ ਇਸ ਦੀ ਖੂਬਸੂਰਤੀ ਵਿਚ ਵਾਧਾ ਕਰਦੇ। ਚੂੰਕਿ ਚੁਨਾਂਚਿ, ਅਗਰਚ ਮਗਰਚ, ਵਰਨਾ ਗੋਇਆ ਅਲਬਤਾ ਅਗਰ ਮਗਰ ਅਜਿਹੇ ਸ਼ਬਦ ਵਰਤੇ ਜਾਂਦੇ ਸਨ। ਇਹਨਾਂ ਦਾ ਪੰਜਾਬੀ ਕਰਨ ਕਰਕੇ ਵੀ ਫਿਕਰੇ ਬਣਾਏ ਜਾਂਦੇ ਜਿਵੇਂ, 'ਅਗਰਚੇ ਮਗਰਚੇ ਚੂੰਕੇ ਚੁਨਾਚੇ ਅਲਬਤਾ ਵਰਨਾ ਮਗਰਾ ਗੋਹਿਆਂ ਦਾ।' ਮਗਰ ਤੇ ਗੋਇਆ ਦਾ ਮਗਰਾ ਗੋਹਿਆਂ ਦਾਮੁੰਡੇ ਹੀ ਬਣਾ ਸਕਦੇ ਸਨ। ਅਗਰਚਿ ਮਗਰਚਿ ਦਾ ਮਖੌਲ ਉਡਾਂਦਿਆਂ ਬੇ-ਤੁਕੇ ਸ਼ਿਅਰ ਵੀ ਘੜੇ ਜਾਂਦੇ ਅਤੇ ਪੜ੍ਹੇ ਜਾਂਦੇ।

ਅਗਰਚੇ ਮਗਰਚੇ ਕਿਆ ਹਾਲ ਹੈ
ਛੁੱਟੀ ਨਹੀਂ ਮਿਲਤੀ ਬੁਰਾ ਹਾਲ ਹੈ

ਅਗਰਚੇ ਮਗਰਚੇ ਹੁਈ ਲੜਾਈ
ਸਿਕੰਦਰ ਕੇ ਬੇਟੇ ਨੇ ਗੋਲੀ ਚਲਾਈ

ਅਗਰਚੇ ਮਗਰਚੇ ਕਿਆ ਹੋ ਗਿਆ
ਸਿਕੰਦਰ ਕਾ ਬੇਟਾ ਤਬਾਹ ਹੋ ਗਿਆ ।

ਸਿਕੰਦਰ ਕੇ ਬੇਟੇ ਦੀ ਗੋਲੀ ਅਤੇ ਉਸ ਦੀ ਤਬਾਹੀ ਹੁਣ ਨਿਰਾ ਕਾਵਿ ਅਭਿਆਸ ਨਹੀਂ ਸੀ ਰਹਿ ਗਿਆ ਉਸ ਦੇ ਖਾਸ ਅਰਥ ਵੀ ਬਣਦੇ ਜਾ ਰਹੇ ਸਨ । ਬਾਵਜੂਦ ਇਸ ਗਲ ਦੇ ਕਿ ਸਿਖ ਮੁਸਲਮਾਨ ਮੁੰਡੇ ਇਕਠੇ ਰਹਿੰਦੇ ਯਾਰ ਵੀ ਸਨ ਪਰ ਫੇਰ ਵੀ ਵੱਖ ਵੱਖ ਸਨ । ਹੌਲੀ ਹੌਲੀ ਪਾਕਿਸਤਾਨ ਦਾ ਚਰਚਾ ਸ਼ੁਰੂ ਹੋ ਗਿਆ ਫੇਰ ਇਹ ਮੁੰਡਿਆਂ ਵਿਚ ਬਹਿਸ ਦਾ ਮੁੱਦਾ ਬਣਿਆ । ਫੇਰ ਪਾਕਿਸਤਾਨ ਜ਼ਿੰਦਾਬਾਦ ਦੇ ਨਾਅਰੇ ਵੀ ਸੁਣਾਈ ਦੇਣ ਲਗੇ ਖਾਸ ਕਰਕੇ ਰਾਤ ਦੇ ਸਮੇਂ ਇਹ ਆਵਾਜ਼ਾਂ ਆਉਂਦੀਆਂ । ਇਕ ਪਾਸੇ ਪਾਕਿਸਤਾਨ ਸੀ ਅਤੇ ਦੂਸਰੇ ਪਾਸੇ ਹਿੰਦੁਸਤਾਨ ਅਤੇ ਖਾਲਿਸਤਾਨ । ਖਾਲਿਸਤਾਨ ਨੂੰ ਹਿੰਦੁਸਤਾਨ ਹੀ ਸਮਝਿਆ ਜਾਂਦਾ ਸੀ ।

ਭਿਆਨਕ ਸਮਾਂ ਆਉਣ ਵਾਲਾ ਸੀ । ਬੜੇ ਚਿਰ ਤੋਂ ਇਸ ਦੀ ਉਡੀਕ ਕੀਤੀ ਜਾ ਰਹੀ ਸੀ । ਭਾਣਾ ਵਰਤ ਕੇ ਹੀ ਰਹਿਣਾ ਹੈ । ਨਾਮਧਾਰੀ ਜਥੇਦਾਰ ਤਾਂ ਬੜੇ ਚਿਰ ਤੋਂ ਭਾਣਾ ਵਰਤਨ ਦੀ ਭਵਿਖ ਬਾਣੀ ਕਰਦੇ ਆ ਰਹੇ ਸਨ। ਬਾਰੀਂ ਕੋਹੀਂ ਦੀਵਾ ਬਲੇਗਾ ਧਰਤੀ ਦਾ ਮੈਦਾ ਦਲੀਆ ਹੋਵੇਗਾ । ਕਈ ਵਾਰ ਇਹ ਧਾਰਨ ਵੀ ਜੋਸ਼ ਨਾਲ ਪੜ੍ਹੀ ਜਾਂਦੀ 'ਨੰਗੀ ਪੈਰੀਂ ਤੁਰਨਾ ਪੈਜਉ ਜ਼ਮਾਨਾ ਬਦਲਣ ਵਾਲਾ ਏ । ਸਾਡੇ ਪਿੰਡ ਦੇ ਕੁਝ ਵਡੇਰੀ ਉਮਰ ਦੇ ਗਭਰੂ ਸਾਡੇ ਪਿਤਾ ਜੀ ਕਮਾਨ ਵਿਚ ਤੇਲ ਮਾਲਸ਼ ਕਰਕੇ ਡੰਡ ਬੈਠਕਾਂ ਕਢਦੇ ਅਤੇ ਗਤਕਾ ਸਿਖਦੇ ਹੁੰਦੇ ਸਨ । ਛੋਟੀ ਬੱਚਾ ਪਾਰਟੀ ਵੀ ਕੁਝ ਕੁਝ ਪੈਂਤੜੇ ਸਿਖਦੀ ਸੀ । ਪਰ ਇਹ ਆਪਣੀ ਹਿਫਾਜ਼ਤ ਵਾਸਤੇ ਹੀ ਸੀ ।

ਆਲੇ ਦੁਆਲੇ ਦੇ ਪਿੰਡਾਂ ਦੇ ਸਿਖਾਂ ਨਾਲ ਮੇਲ ਕਰਕੇ ਇਹ ਗਲ ਤਹਿ ਹੋ ਗਈ ਸੀ ਕਿ ਜੇ ਕਿਸੇ ਪਿੰਡ ਤੇ ਹਮਲਾ ਹੋਵੇ ਤਾਂ ਉਹ ਗੁਰਦੁਆਰੇ ਦਾ ਸੰਖ ਪੂਰ ਦੇਣ । ਉਦੋਂ ਲਾਊਡ ਸਪੀਕਰ ਨਹੀਂ ਸਨ ਹੁੰਦੇ ਅਤੇ ਇਕ ਸੰਖ ਵਿਚ ਫੂਕ ਮਾਰੀ ਜਾਂਦੀ ਸੀ । ਉਸ ਦੀ ਆਵਾਜ਼ ਦੂਰ ਦੂਰ ਤਕ ਜਾਂਦੀ ਹੁੰਦੀ ਸੀ । ਇਸ ਨੂੰ ਸੰਖ ਪੂਰਨਾ ਆਖਦੇ ਸਨ ਅਤੇ ਇਹ ਰੋਜ਼ ਸ਼ਾਮ ਨੂੰ ਪੂਰਿਆ ਜਾਂਦਾ ਸੀ । ਇਸ ਸੰਖ ਦੀ ਆਵਾਜ਼ ਨਾਲ ਆਲੇ ਦੁਆਲੇ ਦੇ ਪਿੰਡਾਂ ਵਿਚ ਖਤਰੇ ਵਾਲੇ ਪਿੰਡ ਦੀ ਨਿਸ਼ਾਨਦੇਹੀ ਹੋਣੀ ਸੀ । ਇਹ ਨੀਤੀ ਤਹਿ ਹੋ ਗਈ ਸੀ ।

ਗਰਮੀਆਂ ਦੇ ਦਿਨ ਸਨ । ਕਾਫੀ ਰਾਤ ਗਈ ਤਕ ਵੀ ਲੋਅ ਹੁੰਦੀ ਹੈ । ਸ਼ਾਮ ਰਾਤ ਵਿਚ ਬਦਲ ਰਹੀ ਸੀ । ਸਾਡੇ ਸਾਹਮਣੇ ਵਾਲੀ ਖੂਹ ਦੀ ਪੱਕੀ ਮਣ ਤੇ ਭੁਝੰਗੀ ਜੱਥਾ ਬੈਠਾ ਸੀ । ਉਹਨਾਂ ਨਾਅਰੇ ਮਾਰਨੇ ਸ਼ੁਰੂ ਕਰ ਦਿਤੇ—'ਪਾਕਿਸਤਾਨ ਮੁਰਦਾਬਾਦ...ਹਿੰਦੋਸਤਾਨ ਜ਼ਿੰਦਾਬਾਦ' । ਅਤੇ ਫੇਰ ਜ਼ਰਾ ਨਾਅਰਾ ਭਰਵਾਂ ਕਰਨ ਵਾਸਤੇ—'ਖ਼ਾਲਿਸਤਾਨ ਜ਼ਿੰਦਾਬਾਦ' । ਇਸੇ ਤਰ੍ਹਾਂ 'ਪਾਕਿਸਤਾਨ ਮੁਰਦਾਬਾਦ... ਖਾਲਿਸਤਾਨ ਜ਼ਿੰਦਾਬਾਦ' ਹੁੰਦਾ ਰਿਹਾ । ਅਸੀਂ ਨਾਅਰੇ ਲਾ ਕੇ ਆ ਰਹੇ ਸਾਂ । ਸਿੱਖੀ ਜੋਸ਼ ਠਾਠਾਂ ਮਾਰ ਰਿਹਾ ਸੀ । ਅੱਗੋਂ ਮੁਸਲਮਾਨਾਂ ਦਾ ਉਹ ਮੁੰਡਾ ਮਿਲ ਪਿਆ । ਉਹਨੂੰ ਵਿਚਾਰੇ ਨੂੰ ਕੁਛ ਪਤਾ ਹੀ ਨਹੀਂ ਸੀ, ਉਹ ਤਾਂ ਰੌਣਕ ਵੇਖਣ ਆ ਗਿਆ । ਉਹ ਸਾਡੇ ਨਾਲ ਹੀ ਤਾਂ ਫਿਰਦਾ ਹੁੰਦਾ ਸੀ । ਬਿਲਕੁਲ ਮਾਸੂਮ ਕਦੇ ਕਿਸੇ ਨਾਲ ਬੋਲਣ ਵਾਲਾ ਜਾਂ ਝਗੜਨ ਵਾਲਾ ਵੀ ਨਾ । ਮੈਂ ਨਾਅਰਾ ਮਾਰਿਆ ਤੇ ਇਸੇ ਜੋਸ਼ ਵਿਚ ਕੱਸ ਕੇ ਇਕ ਮੁੱਕਾ ਉਹਦੇ ਨੱਕ ਤੇ ਦੇ ਮਾਰਿਆ । ਆਵਾਜ਼ ਤਾਂ ਉਹਦੀ ਨਿਕਲੇ ਨਾ ਬਰੀਕ ਸੀ, ਪਰ ਉਸ ਬਾਰੀਕ ਆਵਾਜ਼ ਵਿਚ ਵੀ ਬੜੀ ਭਾਰੀ ਨਫ਼ਰਤ ਸੀ । ਉਹਨੂੰ ਸਮਝ ਵੀ ਨਾ ਆਈ ਕਿ ਕਿਉਂ ਮਾਰਿਆ ਗਿਆ ਹੈ ? ਅਤੇ ਮਾਰਨ ਵਾਲਾ ਇਕ ਸ਼ਰੀਫ਼ ਤੋਂ ਬਦਮਾਸ਼ ਕਿਵੇਂ ਬਣ ਗਿਆ ? ਸਾਡੇ ਪਿੰਡ ਦੇ ਨਵੇਂ ਦੌਰ ਵਿਚ ਵੱਜਣ ਵਾਲਾ ਸ਼ਾਇਦ ਇਹ ਪਹਿਲਾ ਮੁੱਕਾ ਸੀ ਜਿਸ ਦੀ ਸ਼ੁਰੂਆਤ ਹੋਈ ਇਹ ਅਸਲੋਂ ਹੀ ਮਾਸੂਮ ਅਤੇ ਬੇਗੁਨਾਹ ਉਤੇ । ਇਹ ਬੇਗੁਨਾਹੀ ਅਤੇ ਮਸੂਮੀਅਤ ਸਦਾ ਹੀ ਅਸਲ ਸ਼ਿਕਾਰ ਬਣਦੀ ਰਹੀ ਹੈ । ਜਦੋਂ ਉਹਦੀ ਮਾਂ ਨੇ ਮੇਰੀ ਮਾਂ ਨੂੰ ਕਿਹਾ—'ਭਾਬੀ ਅਸਾਂ ਤੁਹਾਡਾ ਕੀ ਵਿਗਾੜਿਆ ਸੀ, ਜੋ ਮੇਰੇ ਗਰੀਬ ਮੁੰਡੇ ਨੂੰ ਦੀਸ਼ੇ ਨੇ ਮਾਰਿਆ ਹੈ'—ਤਾਂ ਮੇਰੀ ਮਾਂ ਨੂੰ ਖਲੋਣ ਜੋਗੀ ਥਾਂ ਨਹੀਂ ਸੀ ਲੱਭਦੀ !

# ਸਿੰਘ ਸੋਹਣੇ ਢੇਹ ਪਿੰਡ ਦੇ

## —ਅੰਦਰੋਂ ਇਕ ਅਨੋਖੀ ਪ੍ਰੇਰਨਾ—

ਸਾਡੇ ਪਿੰਡ ਥਰਪਾਲ ਤੋਂ ਗੋਤਾ ਫਤਹਗੜ੍ਹ ਪੰਜ ਮੀਲ ਸੀ। ਰਸਤੇ ਵਿਚ ਕੁਝ ਹਟਵਾਂ ਇਕ ਪਿੰਡ ਸੀ 'ਢੇਹ'। ਪਿੰਡ 'ਢੇਹ' ਦੇ ਸਿੰਘ ਆਮ ਤੌਰ ਉਤੇ ਫੌਜੀ ਨੌਕਰੀ ਕਰਦੇ ਸਨ। ਤਸੀਲ ਰੱਈਏ ਭੀ ਇਹਨਾਂ ਦੀ ਆਵਾਜਾਈ ਬਹੁਤ ਰਹਿੰਦੀ। ਅਸੀਂ ਸਾਥੀ ਮੁੰਡੇ ਛਨਿਚਰਵਾਰ ਸ਼ਾਮ ਨੂੰ ਗੋਤਾ ਫਤਹਗੜ੍ਹ ਤੋਂ ਆਪਣੇ ਪਿੰਡ ਆ ਜਾਇਆ ਕਰਦੇ ਸਾਂ ਤੇ ਸੋਮਵਾਰ ਸਵੇਰੇ ਘਰੋਂ ਸਕੂਲ ਨੂੰ ਚੱਲ ਪਿਆ ਕਰਦੇ ਸਾਂ। ਪਿੰਡ 'ਢੇਹ' ਦੇ ਕਈ ਫੌਜੀ ਸਿੰਘਾਂ ਨੇ ਸਵੇਰੇ ਤਸੀਲ ਨੂੰ ਆਉਣਾ ਹੁੰਦਾ ਸੀ ਤੇ ਸ਼ਾਮ ਵੇਲੇ ਉਹਨਾਂ ਆਪਣੇ ਪਿੰਡ ਨੂੰ ਮੁੜਨਾ ਹੁੰਦਾ ਸੀ। ਇਸ ਤਰ੍ਹਾਂ ਹਰ ਸੋਮਵਾਰ ਨੂੰ ਸਵੇਰੇ ਅਤੇ ਹਰ ਛਨਿਚਰਵਾਰ ਨੂੰ ਸ਼ਾਮ ਵੇਲੇ ਥਰਪਾਲ ਤੇ ਗੋਤਾ ਫਤਹਗੜ੍ਹ ਦੇ ਰਸਤੇ ਵਿਚ ਸਾਨੂੰ ਕੋਈ ਨਾ ਕੋਈ ਫੌਜੀ ਸਿੰਘ ਮਿਲ ਪਿਆ ਕਰਦੇ ਸਨ। ਕਈ ਵਾਰ ਉਹਨਾਂ ਦੇ ਨਾਲ ਕੋਈ ਹਿੰਦੂ ਮੁਸਲਮਾਨ ਸਾਥੀ ਭੀ ਹੁੰਦੇ ਸਨ।

ਉਹਨਾਂ ਨੂੰ ਵੇਖ ਕੇ ਮੇਰੇ ਮਨ ਵਿਚ ਸਹਿਜੇ ਸਹਿਜੇ ਇਕ ਪ੍ਰੇਰਨਾ ਹੋਣੀ ਸ਼ੁਰੂ ਹੋ ਗਈ ਕਿ ਹਿੰਦੂ ਅਤੇ ਮੁਸਲਮਾਨਾਂ ਨਾਲੋਂ ਸਿੰਘ ਵਧੀਕ ਸੋਹਣੇ ਅਤੇ ਜੁਆਨ ਹਨ। ਇਹ ਪ੍ਰੇਰਨਾ ਵਧਦੀ ਗਈ ਤੇ ਸਹਿਜੇ ਸਹਿਜੇ ਮੇਰੇ ਮਨ ਵਿਚ ਪੱਕੀ ਹੁੰਦੀ ਗਈ। ਕਈ ਵਾਰ ਐਸਾ ਹੋਣ ਲੱਗ ਪਿਆ ਕਿ ਉਹ ਸਿੰਘ ਤਾਂ ਮੇਰੇ ਕੋਲੋਂ ਦੀ ਆਪਣੇ ਰਸਤੇ ਅਗਾਂਹ ਲੰਘ ਜਾਂਦੇ ਸਨ, ਪਰ ਮੈਂ ਉਥੇ ਹੀ ਖਲੋ ਕੇ ਕਿੰਨਾ ਕਿੰਨਾ ਚਿਰ ਉਹਨਾਂ ਨੂੰ ਪਿੱਛੋਂ ਤੱਕਦਾ ਰਹਿੰਦਾ ਸਾਂ।

ਇਹ ਮੈਨੂੰ ਹੋਰਨਾਂ ਨਾਲੋਂ ਕਿਉਂ ਵਧੀਕ, ਸੋਹਣੇ ਅਤੇ ਜਵਾਨ ਲਗਦੇ ਸਨ? ਇਹਨਾਂ ਦੇ ਸਿਰ ਉਤੇ ਕੇਸ ਅਤੇ ਮੂੰਹ ਉਤੇ ਦਾਹੜਾ ਸੀ। ਮੈਨੂੰ ਆਪਣੇ ਅੰਦਰੋਂ ਹੀ ਸਦਾ ਇਹੀ ਉੱਤਰ ਮਿਲਿਆ ਕਰੇ। ਆਖਰ ਮਨ ਵਿਚ ਨਵੀਆਂ ਸੋਚਾਂ ਉਠਣੀਆਂ ਸ਼ੁਰੂ ਹੋ ਗਈਆਂ—ਮੈਂ ਭੀ ਕਿਉਂ ਨਾ ਕੇਸ ਰਖ ਲਵਾਂ? ਸੋ, ਉਹਨਾਂ ਸਿੰਘਾਂ ਨੂੰ ਵੇਖ ਕੇ ਮਨ ਸਦਾ ਇਹੀ ਪ੍ਰੇਰਨਾ ਦੇਣ ਲਗ ਪਿਆ—ਮੈਂ ਵੀ ਕੇਸ ਰੱਖ ਲੈਣੇ ਹਨ...ਮੈਂ ਵੀ ਕੇਸ ਰਖ ਲੈਣੇ ਹਨ।

ਕੇਸ ਰੱਖ ਕੇ ਫਿਰ ਨਾਮ ਭੀ ਬਦਲਣਾ ਪੈਣਾ ਹੈ। 'ਮੈਂ' ਤਦੋਂ ਆਪਣਾ ਕੀ ਨਾਮ ਰੱਖਣਾ ਹੋਵੇਗਾ? ਹੁਣ ਮੇਰੇ ਅੰਦਰ ਇਹ ਫੁਰਨੇ ਉੱਠਣੇ ਸ਼ੁਰੂ ਹੋ ਗਏ। ਤੇ ਜਿੰਨੀ ਕੁ ਵਾਕਫੀਅਤ ਸੀ ਉਸਦੇ ਆਸਰੇ ਮੈਨੂੰ ਨਾਮ "ਸਾਹਿਬ ਸਿੰਘ" ਵਧੀਕ ਖਿੱਚ ਪਾਉਣ ਲਗ ਪਿਆ।......

**ਪ੍ਰੋ: ਸਾਹਿਬ ਸਿੰਘ**

"ਮੇਰੀ ਜੀਵਨ ਕਹਾਣੀ" ਪੰਨਾ ੪੯-੫੦

# ਅਜਿਹਾ ਤਾਂ ਹੁੰਦਾ ਹੈ !

—ਪ੍ਰੀਤਮ ਸਿੰਘ ਪੰਛੀ

'ਅਜਿਹਾ ਤਾਂ ਹੁੰਦਾ ਹੈ ।'

ਇਹ ਲਫਜ਼ ਹਮੇਸ਼ਾਂ ਮੈਨੂੰ ਬੇ-ਮਾਅਨੀ ਜਿਹੇ ਲਗਦੇ ਸਨ । ਉਨ੍ਹਾਂ ਪਿਛੇ ਸਚਾਈ ਕੀ ਸੀ, ਉਸ ਦਾ ਅਜੇ ਮੈਨੂੰ ਪਤਾ ਲਗਿਆ । ਇਹ ਲਫਜ਼ ਪਹਿਲੀ ਵਾਰ ਮੈਂ ਉਦੋਂ ਸੁਣੇ ਸਨ-ਜਦੋਂ ਮੈਂ ਅਜੇ ਚਲਣਾ ਵੀ ਨਹੀਂ ਸੀ ਸਿਖਿਆ । ਮੈਂ ਹਰ ਵਕਤ ਮਿੱਟੀ ਦੇ ਇਕ ਖਿਲੌਣੇ ਨਾਲ ਖੇਡਦੀ ਰਹਿੰਦੀ । ਉਸ ਨਾਲ ਗਲਾਂ ਕਰਦੀ ਸਾਂ । ਮੈਂ ਇਹ ਵੀ ਨਹੀਂ ਜਾਣਦੀ ਕਿ ਮਰਾ ਇਸ ਕਚੇ ਖਿਲੌਣੇ ਨਾਲ ਕਿੰਨਾ ਪਾਇਦਾਰ ਬੰਧਨ ਹੈ । ਉਹ ਇਕ ਮਿੱਟੀ ਦਾ ਖਿਲੌਣਾ ਜੋ ਹਥੋਂ ਡਿਗ ਜਾਵੇ ਤਾਂ ਟੁਟ ਜਾਣ । ਪਰ ਮੈਂ ਇਹਨਾਂ ਤੋਂ ਬੇਖਬਰ ਹੋ ਕੇ ਉਸ ਨਾਲ ਖੇਡਦੀ ਰਹਿੰਦੀ । ਇਕ ਦਿਨ ਖੇਡਦਿਆਂ ਉਹ ਮੇਰੇ ਹਥੋਂ ਛੁਟ ਕੇ ਟੁਟ ਗਿਆ । ਮੈਂ ਉਸਦੇ ਟੁਟਣ ਤੇ ਕਿੰਨਾ ਰੋਈ ਸੀ, ਜਦੋਂ ਕਿ ਉਹ ਤਾਂ ਮਿੱਟੀ ਦਾ ਸੀ । ਉਸ ਨੇ ਤਾਂ ਟੁਟਣਾ ਹੀ ਸੀ । ਮੇਰੇ ਸਾਮ੍ਹਣੇ ਰਖੇ ਪਿੰਜਰੇ ਵਿਚ ਬੈਠਾ ਤੋਤਾ ਸਿਰਫ ਇਕੋ ਰਟ ਲਗਾਈ ਜਾ ਰਿਹਾ ਸੀ ।

'ਅਜਿਹਾ ਤਾਂ ਹੁੰਦਾ ਹੈ ।'

ਵਕਤ ਗੁਜ਼ਰਦਾ ਗਿਆ । ਕਈ ਮੌਸਮ ਆਏ ਅਤੇ ਚਲੇ ਗਏ—ਬਹਾਰ, ਪਤਝੜ ਅਤੇ ਸਾਵਨ, ਵਕਤ ਗੁਜ਼ਰਣ ਦੇ ਨਾਲ ਛੋਟੇ ਪੌਦੇ ਫਲਦਾਰ ਦਰਖਤ ਬਣ ਗਏ ਅਤੇ ਮੈਂ ਵੀ ਇਕ ਨਾਜ਼ੁਕ ਸ਼ਾਖਾ ਤੋਂ ਇਕ ਦਰਖਤ ਬਣ ਗਈ । ਭਾਵੇਂ ਦਰਖਤ ਤਾਂ ਖਲੋਤੇ ਰਹਿੰਦੇ ਹਨ ਪਰ ਮੈਨੂੰ ਇਹ ਕਹਿ ਕੇ ਦੂਜੀ ਜਗ੍ਹਾ ਰੁਖਸਤ ਕਰ ਦਿਤਾ ਗਿਆ ਕਿ ਤੇਰਾ ਅਸਲੀ ਘਰ ਇਹੋ ਹੈ । ਮੈਂ ਹੈਰਾਨ ਸੀ ਕਿ ਜਿਸ ਘਰ ਵਿਚ ਮੈਂ ਪੈਦਾ ਹੋਈ, ਪਲੀ ਅਤੇ ਜੁਆਨੀ ਚੜ੍ਹੀ, ਜੇ ਉਹ ਘਰ ਮੇਰਾ ਨਾ ਹੋ ਸਕਿਆ ਤਾਂ ਗੈਰ ਦਾ ਘਰ ਮੇਰਾ ਭਾਵੇਂ ਹੋ ਗਿਆ । ਪਰ ਇਹ ਦੁਨੀਆਂ ਦੀ ਇਕ ਰਵਾਇਤ ਸੀ, ਜਿਸ ਨੂੰ ਪੂਰਾ ਕਰਨਾ ਜ਼ਰੂਰੀ ਸੀ ।

ਮੇਰਾ ਇਹ ਨਵਾਂ ਘਰ ਮੇਰੇ ਪੁਰਾਣੇ ਘਰ ਤੋਂ ਬਹੁਤ ਵਖਰੀ ਤਰ੍ਹਾਂ ਦਾ ਸੀ । ਮੈਂ ਇਸ ਘਰ ਵਿਚ ਪਹੁੰਚ ਕੇ ਸਭ ਤੋਂ ਪਹਿਲਾਂ ਆਪਣੇ ਫਰਜ਼ਾਂ ਵਲ ਧਿਆਨ ਦਿਤਾ ਅਤੇ ਹਰੇਕ ਵਿਅਕਤੀ ਦੀ ਸੇਵਾ ਕਰਦੀ ਰਹੀ । ਮੈਨੂੰ ਉਸ ਵਿਅਕਤੀ ਤੇ ਬਹੁਤ ਭਰੋਸਾ ਸੀ ਜਿਸ ਨਾਲ ਮੈਨੂੰ ਜੋੜਿਆ ਗਿਆ ਸੀ । ਸਾਰੇ ਲੋਕ ]ਬਹੁਤ ਪਿਆਰ ਕਰਨ ਵਾਲੇ ਸਨ । ਮੈਂ ਬਹੁਤ ਖੁਸ਼ ਸੀ । ਪਰ ਕਦੇ ਕਦੇ ਕੋਈ ਅਨਜਾਣਿਆ ਭੈ ਮੈਨੂੰ ਆ ਘੇਰਦਾ । ਇਕ ਦਿਨ ਮੈਂ ਇਕ ਸੁਪਨਾ ਦੇਖਿਆ, ਜਦੋਂ ਸਵੇਰ ਨੂੰ ਉਠੀ ਤਾਂ ਮੇਰੀਆਂ ਅੱਖਾਂ ਵਿਚ ਹੰਝੂ ਸਨ ਅਤੇ ਮੈਂ ਸਿਸਕੀਆਂ ਲੈ ਰਹੀ ਸਾਂ । ਪਰ ਫਿਰ ਮੈਨੂੰ ਖਿਆਲ ਆਇਆ ਕਿ ਸੁਪਨਾ ਤਾਂ ਸੁਪਨਾ ਹੀ ਹੁੰਦਾ ਹੈ ।

ਇਕ ਦਿਨ ਮੇਰੇ ਸਾਬ ਨੇ ਦਸਿਆ ਕਿ ਉਹ ਕਿਸੇ ਕੰਮ ਦੇ ਸਿਲਸਿਲੇ ਵਿਚ ਦੇਸ ਤੋਂ ਬਾਹਰ ਜਾ ਰਹੇ ਹਨ । ਮੈਂ ਕੁਝ ਉਦਾਸ ਜਿਹੀ ਹੈਰਾਨੀ ਹੋ ਗਈ, ਪਰ ਉਹਨਾ ਨੇ ਦਸਿਆ ਕਿ ਉਹ ਜਲਦੀ ਵਾਪਸ ਆ ਜਾਣਗੇ ।

ਖੈਰ ! ਦਿਨ ਗਏ । ਮਹੀਨੇ ਬੀਤ ਗਏ । ਸਾਲ ਹੋਣ ਨੂੰ ਆ ਗਿਆ । ਸ਼ੁਰੂ ਵਿਚ ਇਕ ਦੋ ਖਤ ਆਏ ਫਿਰ ਲਗਾਤਾਰ ਖਾਮੋਸ਼ੀ ਛਾ ਗਈ । ਹੁਣ ਮੇਰੇ ਦਿਲ ਵਿਚ ਇਕ ਭੈ ਜਿਹਾ ਪੈਦਾ ਹੋਣ ਲਗਿਆ । ਮੈਂ ਉਡੀਕ ਦਾ ਦੀਵਾ ਬਾਲੀ ਬੈਠੀ ਸੀ ਕਿ ਇਕ ਤੂਫਾਨ ਆਇਆ ਅਤੇ ਦੀਵਾ ਬੁਝ ਗਿਆ । ਮੇਰੇ ਹਥ ਵਿਚ ਕਾਗਜ਼ ਦਾ ਇਕ ਟੁਕੜਾ ਸੀ ਜੋ ਇਸ ਗਲ ਦਾ ਸਬੂਤ ਸੀ ਕਿ ਮੇਰੇ ਨਾਮ ਨਾਲ ਜੋ ਜੁੜਿਆ ਹੋਇਆ ਸੀ, ਉਸਨੂੰ ਮੇਰੇ ਕੋਲੋਂ ਖੋਹ ਲਿਆ ਗਿਆ ਹੈ ।

ਅਜ ਤੋਤਾ ਪਤਾ ਨਹੀਂ, ਕਿਉਂ ਖਾਮੋਸ਼ ਸੀ ਜਦੋਂ ਕਿ ਮੇਰੇ ਅੰਦਰੋਂ ਇਕ ਅਵਾਜ਼ ਉਠ ਰਹੀ ਸੀ ਕਿ 'ਅਜਿਹਾ ਤਾਂ ਹੁੰਦਾ ਹੈ ।'

ਮਿਟੀ ਦੇ ਖਿਲੌਣੇ ਤੋਂ ਲੈ ਕੇ ਉਹ ਬੇਤਰਸ ਵਿਅਕਤੀ ਦੇ ਵਿਸ਼ਵਾਸ ਤਕ, ਜੋ ਇਸ ਲਈ ਟੁਟਿਆ ਕਿ ਉਹ ਆਪ ਵੀ ਮਿਟੀ ਦਾ ਇਕ ਪੁਤਲਾ ਸੀ । ਮੈਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਜਿਵੇਂ ਮੇਰੇ ਵਿਸ਼ਵਾਸ ਦੇ ਫੁਲ ਨੂੰ ਕਿਸੇ ਨੇ ਪੈਰਾਂ ਹੇਠ ਮਸਲ ਦਿਤਾ ਹੈ । ਕੀ ਔਰਤ ਦਾ ਨਸੀਬ ਇਹੋ ਹੈ ?

)—(

## ਅਖੰਡ ਪਾਠ ਦਾ ਭੋਗ

ਸ. ਤਰਲੋਕ ਸਿੰਘ ਆਰੇ ਵਾਲੇ ਮਾਨ ਸਰੋਵਰ ਗਾਰਡਨ ਗੁਰੂ ਘਰ ਦੇ ਪ੍ਰੇਮੀ ਅਤੇ ਸੇਵਕ ਸਜਨ ਹਨ । ਅਪਣੇ ਗ੍ਰਿਹਿ ਵਿਖੇ ਸ੍ਰੀ ਅਖੰਡ ਪਾਠ ਦਾ ਭੋਗ ਪਵਾਉਣ ਤੇ ਉਹਨਾ ਵਰਿਆਮ ਵਾਸਤੇ ੫੧ ਰੁਪਏ ਭੇਜੇ ਹਨ । ਸ. ਸ.

## ਉਸਤਾਦ ਹਰਭਜਨ ਸਿੰਘ ਜੀ ਦਾਦਾ ਬਣ ਗਏ

ਪ੍ਰਸਿਧ ਸੰਗੀਤਕਾਰ ਉਸਤਾਦ ਹਰਭਜਨ ਸਿੰਘ ਹੋਰਾਂ ਨੂੰ ਸਤਿਗੁਰੂ ਜੀ ਨੇ ਇਕ ਸੁੰਦਰ ਪੋਤਰੇ (ਸੰਤ ਗੁਰਮੁਖ ਸਿੰਘ ਜੀ ਨੂੰ ਪੜਪੋਤਰੇ ਦੀ ਦਾਤ ਬਖਸ਼ੀ ਹੈ। ੭ ਸਤੰਬਰ ੧੯੯੪ ਨੂੰ ਉਸਤਾਦ ਜੀ ਦੇ ਸਪੁਤਰ ਅਮ੍ਰਿਤਪਾਲ ਸਿੰਘ ਅਤੇ ਨੂੰਹ ਹਰਪ੍ਰੀਤ ਕੌਰ ਦੇ ਘਰ ਪਹਿਲੀ ਸੰਤਾਨ ਬਾਲਕ ਪੁੱਤਰ ਦੇ ਰੂਪ ਵਿਚ ਦਿਲੀ ਵਿਖੇ ਹੋਈ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਣੇ ਪਿਆਰੇ ਸੰਗੀਤਕਾਰ ਦੀ ਲੰਮੀ ਸੰਗੀਤ ਘਾਲਣਾ ਨੂੰ ਮੁਖ ਰਖਦਿਆਂ ਨਵੇਂ ਬਾਲਕ ਦਾ ਨਾਮ ਭਾਰਤੀ ਸੰਗੀਤ ਦੇ ਇਕ ਬਹੁਤ ਪ੍ਰਸਿਧ ਰਾਗ ਅਤੇ ਨਿਤ ਅਮ੍ਰਿਤ ਵੇਲੇ ਕੀਰਤਨ ਵਿਚ ਗਾਈ ਜਾਣ ਵਾਰ ਦੇ ਨਾਮ ਤੇ ਆਸਾ ਸਿੰਘ ਰਖਿਆ ਹੈ।

ਇਉਂ ਲਗਦਾ ਹੈ ਕਿ ਸਤਿਗੁਰੂ ਜੀ ਨੇ ਗੁਰਮੁਖ-ਹਰਭਜਨ-ਅਮ੍ਰਿਤ ਅਤੇ ਆਸਾ ਦੀ ਲੜੀ ਇਕ ਥਾਂ ਹੀ ਪ੍ਰੋ ਦਿਤੀ ਹੈ।

ਸ. ਹਰਭਜਨ ਸਿੰਘ ਜੀ ਨੇ ਇਸ ਖੁਸ਼ੀ ਸਮੇਂ ੧੦੦ ਰੁਪਏ ਵਰਿਆਮ ਵਾਸਤੇ ਭੇਜੇ ਹਨ।

---

## 'ਬੀਬੀ ਮਹਿੰਦਰ ਕੌਰ ਐਵਾਰਡ'

ਬੀਬੀ ਮਹਿੰਦਰ ਕੌਰ ਜੀ ਜੀਵਨ ਸਾਥਣ ਸੇਠ ਤਰਲੋਕ ਸਿੰਘ ਜੀ ਸੰਨ ੧੯੮੩ ਵਿਚ ਸਦੀਵੀ ਵਿਛੋੜਾ ਦੇ ਗਏ ਸਨ। ਉਹਨਾਂ ਦੀ ਸੇਵਾ ਸਿਮਰਨ ਅਤੇ ਸਮਰਪਣ ਦੀ ਭਾਵਨਾ ਨੂੰ ਮੁਖ ਰੱਖ ਕੇ ਪਿਛਲੇ ਸਾਲ, ੧੯੯੩ ਤੋਂ ਇਕ ਐਵਾਰਡ ਸਥਾਪਤ ਕੀਤਾ ਗਿਆ ਹੈ ਜੋ ਕਿਸੇ ਐਸੀ ਇਸਤਰੀ ਵਿਅਕਤੀ ਨੂੰ ਦਿਤਾ ਜਾਂਦਾ ਹੈ ਜਿਸ ਵਿਚ ਅਜਿਹੇ ਗੁਣ ਹੋਣ। ਇਸ ਵਾਰ 'ਬੀਬੀ ਮਹਿੰਦਰ ਕੌਰ ਐਵਾਰਡ' ਪ੍ਰਸਿਧ ਸੇਵਕਾ ਬੀਬੀ ਸਿਮਰਜੀਤ ਕੌਰ ਨੂੰ ਦਿਤਾ ਗਿਆ। ਇਸ ਦੇ ਨਾਲ ਹੀ ਦੂਸਰੀ ਬੀਬੀ ਸੂਬਾ ਸੁਰਿੰਦਰ ਕੌਰ ਖਰਲ ਵੀ ਇਸ ਸਨਮਾਨ ਦੇ ਹੱਕਦਾਰ ਬਣੇ।

ਬੀਬੀ ਸਿਮਰਜੀਤ ਕੌਰ ਦਾ ਇਸਤਰੀਆਂ ਨੂੰ ਸੰਗਠਨ ਕਰਨ ਦਾ ਹੀ ਇਤਿਹਾਸ ਨਹੀਂ, ਸਗੋਂ ਉਹ ਬਹੁਤ ਸਾਰੇ ਸਮਾਜਕ ਕਾਰਜਾਂ ਵਿਚ ਸਦਾ ਹੀ ਅੱਗੇ ਅੱਗੇ ਰਹੇ ਹਨ। ਅਜ ਕਲ੍ਹ ਉਹ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਇਸਤਰੀ ਵਿੰਗ ਦੇ ਜਨਰਲ ਸਕੱਤਰ ਹਨ। ਸਮਾਜ ਵਿਚ ਸਾਹਿਤ ਸਭਿਆਚਾਰ ਅਤੇ ਅਧਿਆਤਮਕ ਰੁਚੀਆਂ ਪ੍ਰਫੁਲਤ ਕਰਨ ਲਈ ਉਹ ਸਦਾ ਹੀ ਤਤਪਰ ਰਹਿੰਦੇ ਹਨ।

ਬੀਬੀ ਸੁਰਿੰਦਰ ਕੌਰ ਖਰਲ ਨੂੰ ਸਤਿਗੁਰੂ ਜੀ ਨੇ ਸੂਬਾ ਥਾਪਿਆ ਹੈ ਅਤੇ ਉਹ ਇਸਤਰੀਆਂ ਦੀ ਇਸੇ ਜਥੇਬੰਦੀ ਦੀ ਪ੍ਰਧਾਨ ਹਨ। ਉਹ ਕਵਿਤਾ, ਕਹਾਣੀ ਅਤੇ ਜੀਵਨੀ ਦੇ ਲੇਖਕਾ ਹਨ ਅਤੇ ਪੁਸਤਕਾਂ ਦੇ ਰਚੇਤਾ ਵੀ।

ਸਨਮਾਨ ਵਿਚ ਸਿਰੋਪਾਓ ਦੇ ਬਸਤਰ ਅਤੇ ੩੧੦੦ ਰੁਪੈ ਦੀ ਰਾਸ਼ੀ ਸ਼ਾਮਲ ਹੈ।

ਸੂਬਾ ਸੁਰਿੰਦਰ ਕੌਰ ਖਰਲ ਨੇ ਸੰਖੇਪ ਜਿਹੇ ਸ਼ਬਦਾਂ ਵਿਚ ਸਤਿਗੁਰੂ ਜੀ ਦਾ ਧੰਨਵਾਦ ਕੀਤਾ। ਬੀਬੀ ਸਿਮਰਜੀਤ ਕੌਰ ਜੋ ਇਕ ਬਹੁਤ ਕੁਸ਼ਲ ਵਕਤਾ ਵੀ ਹਨ ਦਾ ਧੰਨਵਾਦ ਸੰਗਤਾਂ ਦੀਆਂ ਅੱਖਾਂ ਨਮ ਕਰ ਗਿਆ। ਉਹਨਾਂ ਕਿਹਾ ਕਿ ਮੈਂ ਕੈਂਸਰ ਦੀ ਮਰੀਜ਼ ਹਾਂ ਪਰ ਸਤਿਗੁਰੂ ਜੀ ਦੀ ਏਨੀ ਕਿਰਪਾ ਹੈ ਕਿ ਮੈਨੂੰ ਇਸ ਰੋਗ ਤੋਂ ਜ਼ਰਾ ਵੀ ਡਰ ਨਹੀਂ ਲਗ ਰਿਹਾ ਅਤੇ ਮੈਂ ਬਿਲਕੁਲ ਸਿਹਤਮੰਦ ਹਾਂ ਇਹਨਾਂ ਮੇਰੀ ਰਖਿਆ ਕੀਤੀ ਹੈ। ਮੇਰਾ ਸਨਮਾਨ ਇਹਨਾਂ ਦੀ ਕ੍ਰਿਪਾ ਦ੍ਰਿਸ਼ਟੀ ਹੀ ਹੈ। ਬੀਬੀ ਜੀ ਦੀਆਂ ਗਲਾਂ ਸੁਣ ਕੇ ਹਰ ਪਾਸੇ ਖਾਮੋਸ਼ੀ ਛਾ ਗਈ ਅਤੇ ਪਲਕਾਂ 'ਚ ਅਥਰੂ ਡੱਕੇ ਰਹਿ ਗਏ।

ਸ੍ਰੀ ਸਤਿਗੁਰੂ ਜੀ ਨੇ ਅਪਣੇ ਪਰਵਚਨ ਵਿਚ ਦੋਹਾਂ ਬੀਬੀਆਂ ਦੀ ਘਾਲਣਾ ਦਾ ਵਰਨਣ ਕਰਦਿਆਂ ਦਸਿਆ ਕਿ ਬੀਬੀ ਖਰਲ ਵੀ ਅਪਣੀ ਸਪੁਤਰੀ ਦੀ ਬੀਮਾਰੀ ਦੀ ਪਰਵਾਹ ਕੀਤੇ ਬਗੈਰ ਹੀ ਸੇਵਾ ਕਾਰਜਾਂ ਵਿਚ ਜੁੱਟੀ ਰਹਿੰਦੀ ਹੈ ਸਤਿਗੁਰੂ ਅਗੇ ਅਰਦਾਸ ਕਰੀਏ ਕਿ ਇਹ ਸੇਵਾ ਕਰਦੀਆਂ ਰਹਿਣ।

ਜਗਦੀਸ਼ ਸਿੰਘ ਵਰਿਆਮ ਨੇ ਮੰਚ ਸੰਚਾਲਕ ਵਜੋਂ ਟਿਪਣੀ ਕਰਦਿਆਂ ਕਿਹਾ ਕਿ ਇਹਨਾਂ ਦੋ ਬੀਬੀਆਂ ਦਾ ਸਨਮਾਨ ਦਰਅਸਲ ਇਸਤਰੀ ਨਾਮਧਾਰੀ ਵਿਦਿਅਕ ਜਥੇ ਦਾ ਹੀ ਸਨਮਾਨ ਹੈ। ਇਹ ਨਾਰੀ ਜਗਤ ਦਾ ਵੀ ਸਨਮਾਨ ਹੈ।

---

## ਮਾਸਟਰ ਅਮਰੀਕ ਸਿੰਘ ਜੀ ਦਾ ਸਨਮਾਨ

ਲੰਮੇ ਸਮੇਂ ਤੋਂ ਆਪਣੀ ਕਲਮ ਰਾਹੀਂ ਕਵਿਤਾ ਦੇ ਸਰੂਪ ਵਿਚ ਪੰਜਾਬੀ ਅਤੇ ਨਾਮਧਾਰੀ ਜਗਤ ਦੀ ਸੇਵਾ ਕਰ ਰਹੇ ਵਿਚਾਰਵਾਨ ਅਤੇ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਅਜੋਕੇ ਜਨਰਲ ਸਕੱਤਰ ਮਾਸਟਰ ਅਮਰੀਕ ਸਿੰਘ ਜੀ

ਦਾ ਸਨਮਾਨ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ ਮਿਤੀ ੧੪ ਅਕਤੂਬਰ ਨੂੰ ਸਾਲਾਨਾ ਮੇਲੇ ਸਮੇਂ ਭਾਰੀ ਸੰਗਤ ਦੀ ਹਾਜ਼ਰੀ ਵਿਚ ਕੀਤਾ ਗਿਆ। ਸਨਮਾਨ ਵਿਚ ਹੋਰ ਵੀ ਵਾਧਾ ਹੋ ਗਿਆ ਜਦੋਂ ਇਹ ਸਨਮਾਨ ਖੁਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਪਾਵਨ ਕਰ-ਕਮਲਾਂ ਦੁਆਰਾ ਪ੍ਰਦਾਨ ਕੀਤਾ ਗਿਆ। ਵਰਿਆਮ ਸੰਪਾਦਕ ਜਗਦੀਸ਼ ਸਿੰਘ ਨੇ ਮਾਸਟਰ ਜੀ ਦੀ ਲੰਮੀ ਘਾਲਣਾ ਦਾ ਉਲੇਖ ਕੀਤਾ ਅਤੇ ਇਸ ਸੰਬੰਧ ਵਿਚ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੀ ਨਿਗਮ ਭੂਮਿਕਾ ਦਾ ਜ਼ਿਕਰ ਕੀਤਾ। ਮਾਸਟਰ ਜੀ ਜਿਥੇ ਬੱਚਿਆਂ ਨੂੰ ਵਿਦਿਆ ਦਾਨ ਦਿੰਦੇ ਰਹੇ, ਜਿਥੇ ਗੁਰੂ ਹਰੀ ਸਿੰਘ ਕਾਲਜ ਦੇ ਮੈਨੇਜਰ ਦੇ ਰੂਪ ਵਿਚ ਉਚੇਰੀ ਵਿਦਿਆ ਦੇਣ ਵਾਸਤੇ ਜ਼ਿੰਮੇਵਾਰ ਭੂਮਿਕਾ ਨਿਭਾਉਂਦੇ ਰਹੇ ਉਥੇ ਉਹ ਬਹੁਤ ਸੂਖਮ-ਭਾਵੀ ਕਵੀ ਵੀ ਹਨ ਅਤੇ ਗ਼ਜ਼ਲ ਵਰਗੀ ਬਾਰੀਕ ਸਿਨਫ਼ ਤੇ ਵੀ ਵਧੀਆ ਅਧਿਕਾਰ ਰਖਦੇ ਹਨ।

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦਾ ਇਹ ਪ੍ਰਥਮ ਸਨਮਾਨ ਹੈ ਜੋ ਮਾਸਟਰ ਜੀ ਨੂੰ ਦਿਤਾ ਗਿਆ ਹੈ। ੩੪ ਸਾਲ ਦੇ ਸਾਹਿਤਕ ਜੀਵਨ ਵਿਚ ਉਹਨਾਂ 'ਗਮ ਦੀ ਮਹਿਕ', 'ਪੰਖੜੀਆਂ', 'ਦਰਦ ਦਾ ਅਹਿਸਾਸ', 'ਮਿੱਠੀਆਂ ਮਿਰਚਾਂ' ਜਿਹੇ ਕਾਵਿ-ਸੰਗ੍ਰਹਿਾਂ ਦੁਆਰਾ ਸਾਹਿਤ ਸੇਵਾ ਕੀਤੀ ਹੈ। ਪੰਜਾਬੀ ਅਕਾਦਮੀ ਹਰਿਆਣਾ ਵਲੋਂ ਛਪੀ ਪੁਸਤਕ 'ਕਸਤੂਰੀ ਦੀ ਮਹਿਕ' ਕਾਵਿ-ਸੰਗ੍ਰਹਿ ਵਿਚ ਵੀ ਉਹਨਾਂ ਦੀਆਂ ਗ਼ਜ਼ਲਾਂ ਛਪੀਆਂ ਹਨ।

ਸ੍ਰੀ ਸਤਿਗੁਰੂ ਜੀ ਆਸ਼ੀਰਵਾਦ ਦੇਂਦਿਆਂ ਮਾਸਟਰ ਜੀ ਨੂੰ ਪ੍ਰੇਰਨਾ ਦਿਤੀ ਕਿ ਉਹ ਹੋਰ ਵੀ ਲਿਖਣ ਅਤੇ ਖਾਸ ਕਰਕੇ ਉਹਨਾਂ ਉਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਕੀਤੇ ਉਪਕਾਰਾਂ ਦਾ ਉਲੇਖ ਜ਼ਰੂਰ ਕਰਨ।

ਸਤਿਗੁਰੂ ਜੀ ਨੇ ਹੱਥੀਂ ਸਨਮਾਨ-ਪੱਤਰ, ਮੋਮੈਂਟੋ, ਸਨਮਾਨ ਰਾਸ਼ੀ ਅਤੇ ਸਨਮਾਨ ਸ਼ਾਲ ਮਾਸਟਰ ਅਮਰੀਕ ਸਿੰਘ ਨੂੰ ਦੇ ਕੇ ਨਾਮਧਾਰੀ ਸਾਹਿਤ ਨੇ ਆਪਣਾ ਵੀ ਸਨਮਾਨ ਕੀਤਾ ਹੈ।

——

## ਚੀਮਾ ਜੀ ਦੀ ਪੁਸਤਕ ਦਾ ਵਿਮੋਚਨ ਅਤੇ ਸਨਮਾਨ

ਮਾ: ਅਜੀਤ ਸਿੰਘ ਚੀਮਾ ਰਚਿਤ ਕਵਿਤਾਵਾਂ ਦੀ ਪੁਸਤਕ 'ਬ੍ਰਿਹਾ' ਸ੍ਰੀ ਸਤਿਗੁਰੂ ਜੀ ਦੁਆਰਾ ਮੇਲੇ ਸਮੇਂ ਮਿਤੀ ੧੩ ਅਕਤੂਬਰ ੧੯੯੪ ਨੂੰ ਸ੍ਰੀ ਭੈਣੀ ਸਾਹਿਬ ਵਿਚ ਰੀਲੀਜ਼ ਕੀਤੀ ਗਈ। ਇਹ ਪੁਸਤਕ ਨਾਮਧਾਰੀ ਦਰਬਾਰ ਵਲੋਂ ਸ. ਹਰਵਿੰਦਰ ਸਿੰਘ ਹੰਸਪਾਲ ਜੀ ਦੇ ਪਰਬੰਧ ਵਿਚ ਪ੍ਰਕਾਸ਼ਤ ਕੀਤੀ ਗਈ ਹੈ। ਪੁਸਤਕ ਦੀ ਭੂਮਿਕਾ ਸ੍ਰੀ ਸੁਰਜੀਤ ਖੁਰਸ਼ੀਦੀ ਦੇ ਨਾਮ ਹੇਠ ਲਿਖੀ ਗਈ ਹੈ। ਖੁਰਸ਼ੀਦੀ ਜੀ ਨੇ ਪੁਸਤਕ ਬਾਰੇ ਸੰਖੇਪ ਜਾਣਕਾਰੀ ਦਿਤੀ। ਚੀਮਾ ਜੀ ਨੇ ਆਪ ਪੁਸਤਕ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ।

ਮਾ. ਅਜੀਤ ਸਿੰਘ ਚੀਮਾ ਜੀ ਦੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਪ੍ਰਿੰਸੀਪਲ ਵਜੋਂ ਬੀਤੇ ਸਮੇਂ ਵਿਚ ਨਿਭਾਈ ਸ਼ਲਾਘਾਯੋਗ ਭੂਮਿਕਾ ਵਾਸਤੇ ਉਹਨਾਂ ਦਾ ਇਕ ਵਿਸ਼ੇਸ਼ ਸਨਮਾਨ ਵੀ ਕੀਤਾ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਸਨਮਾਨ ਸਾਮਗਰੀ ਆਸਣ-ਮਾਲਾ ਗੜਵਾ, ਪਉਏ ਤੇ ਮਾਇਆ ਚੀਮਾ ਜੀ ਨੂੰ ਬਖਸ਼ਿਸ਼ ਕੀਤੀ ਗਈ। ਸੰਤ ਹਰਪਾਲ ਸਿੰਘ ਜੀ ਨੇ ਚੀਮਾ ਜੀ ਦੀ ਘਾਲਣਾ ਦਾ ਬ੍ਯਾਨ ਕੀਤਾ।

## ਸ੍ਰੀ ਭੈਣੀ ਸਾਹਿਬ ਵਿਚ ਕਵੀ ਦਰਬਾਰ

ਸ੍ਰੀ ਭੈਣੀ ਸਾਹਿਬ ਵੱਡੇ ਮੇਲਿਆਂ ਤੇ ਕਵੀ ਦਰਬਾਰ ਕਰਾਉਣ ਦੀ ਪਰੰਪਰਾ ਲੰਮੇ ਸਮੇਂ ਤੋਂ ਚਲੀ ਆ ਰਹੀ ਹੈ। ਇਸ ਵਾਰ ਵੀ ਜੱਪ ਪਰਯੋਗ ਸਮਾਗਮ ਸਮੇਂ ਮਿਤੀ ੧੪ ਅਕਤੂਬਰ ਨੂੰ ਇਕ ਵਿਸ਼ਾਲ ਪੰਜਾਬੀ ਕਵੀ ਦਰਬਾਰ ਹੋਇਆ। ਕਵੀ ਦਰਬਾਰ ਦੀ ਪਰਧਾਨਗੀ ਸੇਠ ਪਿਆਰਾ ਸਿੰਘ ਬੈਂਕਾਕ ਵਾਲਿਆਂ ਕੀਤੀ ਅਤੇ ਸਟੇਜ ਸਕੱਤਰੀ ਮਾਸਟਰ ਅਜੀਤ ਸਿੰਘ ਚੀਮਾ ਜੀ ਨੇ ਨਿਭਾਈ। ਕਵੀ ਦਰਬਾਰ ਵਿਚ ਹਿਸਾ ਲੈਣ ਵਾਲੇ ਕਵੀਆਂ ਦੇ ਨਾਮ ਹਨ ਅਰਜਨ ਸਿੰਘ, ਲਖਵਿੰਦਰ ਸਿੰਘ ਬਾਜਵਾ, ਗੁਰਦੇਵ ਸਿੰਘ ਕੋਇਲ, ਗੁਰਦਿਆਲ ਸਿੰਘ ਪ੍ਰੀਤ, ਬਲਬੀਰ ਸਿੰਘ ਢਿਲੋਂ, ਮਾ. ਅਮਰੀਕ ਸਿੰਘ, ਪ੍ਰੀਤਮ ਸਿੰਘ ਪੰਛੀ, ਸੁਰਿੰਦਰ ਕੌਰ ਖਰਲ, ਹਰਿੰਦਰ ਪਤੰਗਾ, ਪ੍ਰੀਤਮ ਸਿੰਘ ਕਵੀ, ਫਕੀਰ ਚੰਦ ਤੁਲੀ, ਸੁਰਜੀਤ ਖੁਰਸ਼ੀਦੀ, ਜੁਗਿੰਦਰ ਸਿੰਘ ਮੁਕਤਾ, ਬਖਸ਼ੀਸ਼ ਪੰਜਾਬੀ, ਬਲਦੇਵ ਸਿੰਘ ਅਮਰਾਸਰ, ਅਜੀਤ ਸਿੰਘ ਚੀਮਾ, ਡਾ: ਬਲਵੰਤ ਸਿੰਘ, ਰਣਧੀਰ ਸਿੰਘ ਧੀਰਾ, ਸੁਲੱਖਣ ਸਿੰਘ, ਸਵਿੰਦਰ ਸਿੰਘ, ਗੁਰਮੇਲ ਸਿੰਘ, ਸਤਨਾਮ ਸਿੰਘ, ਜਸਵਿੰਦਰ ਸਿੰਘ, ਹਰਭਜਨ ਸਿੰਘ ਰਾਜਾ, ਦਰਸ਼ਨ ਸਿੰਘ ਅਤੇ ਮਸਤਾਨਾ ਦਰਸ਼ਨ ਸਿੰਘ। ਇਨਾਮਾਂ ਦੀ ਸਾਂਭ ਸੰਭਾਲ ਵੰਡ ਅਤੇ ਐਲਾਨ ਦਾ ਕੰਮ ਸੰਤ ਦਲੀਪ ਸਿੰਘ ਅਤੇ ਸੰਤ ਅਜੀਤ ਸਿੰਘ ਲੁਧਿਆਣਾ ਬਹੁਤ ਕੁਸ਼ਲਤਾ ਨਾਲ ਕੀਤਾ।

## ਸ਼ੁਭ ਅਨੰਦ ਕਾਰਜ

ਉਦੈ ਨਿਟਵੀਅਰ (ਓਸਟਰ) ਲੁਧਿਆਣਾ ਵਾਲੇ ਸ. ਜਗਮੋਹਣ ਸਿੰਘ ਜੀ ਦੀ ਸਪੁਤਰੀ ਬੀਬੀ ਮਨਮੋਹਨ ਕੌਰ ਦਾ ਸ਼ੁਭ ਅਨੰਦ ਕਾਰਜ ਕਾਕਾ ਕਿਰਪਾਲ ਸਿੰਘ ਸਪੁਤਰ ਸ੍ਰੀ ਸਤਵੰਤ ਸਿੰਘ ਜੀ (ਐਮਕੋ ਬਿਸਕੁਟ ਵਾਲੇ) ਬਨਾਰਸ ਨਾਲ ਮਿਤੀ ੧੬ ਅਕਤੂਬਰ ੧੯੯੪ ਨੂੰ ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ ਦੇ ਮੇਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਇਸ ਖੁਸ਼ੀ ਵਿਚ ਵਰਿਆਮ ਨੂੰ ੧੦੦ ਰੁਪਏ ਭੇਟ ਕੀਤੇ ਗਏ।

——

## ਸ. ਰਮਨੀਕ ਸਿੰਘ ਦੇ ਘਰ ਪੋਤਰੇ ਦੀ ਦਾਤ

ਗੁਰੂ ਘਰ ਦੇ ਅਨਿੰਨ ਸੇਵਕ ਸ. ਰਮਨੀਕ ਸਿੰਘ ਟੈਲੀਵੀਯਨ ਸੈਂਟਰ ਦਿੱਲੀ ਵਾਲਿਆਂ ਦੇ ਘਰ ਸਤਿਗੁਰਾਂ ਨੇ ੧੩-੯-੯੪ ਨੂੰ ਪੋਤਰੇ ਦੀ ਦਾਤ ਬਖਸ਼ੀ ਹੈ। ਇਸ ਖੁਸ਼ੀ ਵਿਚ ਉਹਨਾਂ ਵਰਿਆਮ ਵਾਸਤੇ ੨੫੦ ਰੁਪਏ ਭੇਟ ਕੀਤੇ ਹਨ।

——

## ਸੁਰਜੀਤ ਸਿੰਘ ਬਰਨਾਲਾ ਦਾ ਅਨੰਦ ਕਾਰਜ

ਪ੍ਰਸਿਧ ਲੇਖਕ ਸ. ਕਰਤਾਰ ਸਿੰਘ ਪੰਛੀ ਮਲੇਰਕੋਟਲਾ ਦੀ ਸਪੁਤਰੀ ਬੀਬੀ ਅਮਰਜੀਤ ਕੌਰ ਦਾ ਸ਼ੁਭ ਅਨੰਦ ਕਾਰਜ ਮਿਤੀ ੧੭ ਜੁਲਾਈ ੧੯੯੪ ਨੂੰ ਪੂਜ ਮਾਤਾ ਚੰਦ ਕੌਰ ਜੀ ਦੇ ਸੇਵਕ ਕਾਕਾ ਸੁਰਜੀਤ ਸਿੰਘ ਬਰਨਾਲਾ ਸਪੁਤਰ ਸ. ਮੁਖਤਿਆਰ ਸਿੰਘ ਨਾਲ ਮਿਤੀ ੧੭ ਜੁਲਾਈ ੧੯੯੪ ਨੂੰ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਸਤਿਗੁਰਾਂ ਵਲੋਂ ਬਖਸ਼ੇ ਇਸ ਖੁਸ਼ੀ ਅਤੇ ਅਨੰਦ ਕਾਰਜ ਦੇ ਅਵਸਰ ਤੇ ਪੰਛੀ ਜੀ ਵਲੋਂ ੧੦੦ ਰੁਪਏ ਵਰਿਆਮ ਵਾਸਤੇ ਭੇਜੇ ਗਏ ਹਨ।

——

## ਬਾਬਾ ਵਿਸ਼ਵਕਰਮਾ ਜੀ ਦੀ ਯਾਦ

ਜਥੇਦਾਰ ਸੇਵਾ ਸਿੰਘ ਮਲੇਹ ਵਾਲੇ ਰਮੇਸ਼ ਨਗਰ ਦਿੱਲੀ ਵਿਚ ਵਰਿਆਮ ਦੇ ਪਰਮ ਸਨੇਹੀ ਤੇ ਸੁਭਚਿੰਤਕ ਹਨ ਅਤੇ ਵਰਿਆਮ ਵਾਸਤੇ ਹਰ ਪ੍ਰਕਾਰ ਦੇ ਸਹਿਯੋਗ ਲਈ ਜਤਨ-ਸ਼ੀਲ ਰਹਿੰਦੇ ਹਨ। ਬਾਬਾ ਵਿਸ਼ਵਕਰਮਾ ਦੀ ਯਾਦ ਵਿਚ ਮਨਾਏ ਦਿਵਸ ਦੀ ਖੁਸ਼ੀ ਵਿਚ ਉਹਨਾਂ ਵਰਿਆਮ ਵਾਸਤੇ ੧੩੫ ਰੁਪਏ ਭੇਜੇ ਹਨ। ਸ. ਸ.

——

## ਸੰਤ ਗੁਰਬਚਨ ਸਿੰਘ ਨਾਰੋਵਾਲ



ਸੰਤ ਗੁਰਬਚਨ ਸਿੰਘ ਨਾਰੋਵਾਲ, ਨਾਮਧਾਰੀ ਕਾਲੋਨੀ ਰਮੇਸ਼ ਨਗਰ ਦਿਲੀ ਵਾਲੇ ਬਹੁਤ ਸੰਤ ਅਤੇ ਸੇਵਕ ਸੁਭਾਅ ਦੇ ਸਜਣ ਸਨ। ਸਾਰਾ ਜੀਵਨ ਨੇਕ ਕਿਰਤ ਕਮਾਈ ਕਰਕੇ ਅਤੇ ਸੇਵਾ ਕਰਕੇ ਬਿਤਾਇਆ। ਉਹ ਆਮ ਕਰਕੇ ਲੰਗਰ ਦੀ ਕਠਨ ਸੇਵਾ ਨਿਭਾਇਆ ਕਰਦੇ ਸਨ। ਆਪ ੭੨ ਕੁ ਸਾਲ ਦੀ ਆਯੂ ਵਿਚ ਮਿਤੀ ੨੦ ਅਕਤੂਬਰ ਨੂੰ ਅਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਸਨ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੭ ਨਵੰਬਰ ਨੂੰ ਨਾਮਧਾਰੀ ਧਰਮਸਾਲਾ ਨਾਮਧਾਰੀ ਕਲੋਨੀ ਰਮੇਸ਼ ਨਗਰ ਦਿੱਲੀ ਵਿਚ ਪਾਇਆ ਗਿਆ।

ਜਥੇਦਾਰ ਧਰਮ ਸਿੰਘ ਅਤੇ ਜਥੇਦਾਰ ਸੇਵਾ ਸਿੰਘ ਜੀ ਨੇ ਕੀਰਤਨ ਵਖਿਆਨ ਕੀਤਾ। ਸੰਤ ਹਰਬੰਸ ਸਿੰਘ ਘੁਲਾ ਅਤੇ ਸੰਤ ਸ਼ੇਰ ਸਿੰਘ ਦੇ ਰਾਗੀ ਜਥੇ ਨੇ ਵੀ ਕੀਰਤਨ ਕੀਤਾ। ਸੰਪਾਦਕ ਵਰਿਆਮ ਸ੍ਰੀ ਜਗਦੀਸ਼ ਸਿੰਘ ਨੇ ਸ਼ਰਧਾਂਜਲੀ ਭੇਟ ਕੀਤੀ। ਭੋਗ ਉਪਰੰਤ ਅਤੁਟ ਗੁਰੂ ਕਾ ਲੰਗਰ ਵਰਤਾਇਆ ਗਿਆ। ਪਰਿਵਾਰ ਵਲੋਂ ਆਈ ਸਾਧ ਸੰਗਤ ਦੀ ਬਹੁਤ ਸੇਵਾ ਕੀਤੀ ਗਈ। ਵਰਿਆਮ ਵਾਸਤੇ ੧੦੦ ਰੁਪਏ ਦਿਤੇ ਗਏ।

—ਸਤਨਾਮ ਸਿੰਘ

# Opening Shortly

**at**

## S. C. O. 4, Sector 20-D

## CHANDIGARH



# S. R. TRADERS

## Wholesale School Uniform Cloth Merchants

*Best Wishes From :*

**AMAR SONS**—New Cloth Market, S.C.O. 847-848, Sector 22-A, Chandigarh
**AMAN HANDLOOMS**—S. C. O. 847-848, 22-A, Chandigarh
**G. G. ENTERPRISES**—S. C. O. 847-848, Sector 22-A, Chandigarh
**YOUR CLOTH HOUSE**—S. C. F. 1/6, Sector 20-C, Chandigarh
**SALUJA MOTORS**—Saluja Automobiles, Industrial Area, Chandigarh

GRAMS : MATHARU P. O. Box 64 Ph. 32527

Mfg. : Rice Bran Extraction Plant Accessories

## Matharu Engineering Works

MATHARU TRADING COMPANY

Partner—S. Swaran Singh Matharu

Works :

Near Char Batti Chowk
Sultanpur Road, Kapurthala.

Branch : Ph. : 490853

2847 St. No. 6, New Janta Nager,
Near A. T. I. College, Gill Road, Ludhiana.

---

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲਕੜੀ ਦੇ ਤਸੱਲੀ ਬਖ਼ਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕਿਟ,
ਅਕਿਹਰੀ ਪੁਲੀ, ਜਲੰਧਰ ।

---

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ।

ਫੋਨ : 59869

---

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Turn Turn : 220010

Makhan Singh Saggu
Narinder Singh Saggu

## TECHNO INDUSTRIES

## ਟੈਕਨੋ ਇੰਡਸਟਰੀਜ਼

Manufacturers, Fabricators & Exporters
Industrial Chain Sprockets & Sugar Mill
Spares All Types of Graded Casting
& Machinery Parts

E.D. 311, Old Railway Road,
JALANDHAR-144 001.

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.

---

Manufacturers of :
ALL KINDS OF WOODEN FURNITURE

## PARTAP

## Furnishers & Packers

Phone : 5441481

Showroom : B-204, Mansrover Garden,
NEW DELHI-110015.

Works : A-3, Sudershan Park,
NEW DELHI-15.

Registered No PB/JL—253 MONTHLY WARIAM OCTOBER 1994
Ladowali Raod. Jalandhar-144001
Registered with the Registrar of News Papers for India No 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
... ਵਾਲੀ ਰੋਡ, ਜਲੰਧਰ ਤੋਂ ...